ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥

# ਪਿੰਗਲਵਾੜਾ ਜੰਤਰੀ 2023




ਫਾਰਸੀ ਦੇ ਇਕ ਸ਼ੇਅਰ ਦਾ ਅਰਥ ਹੈ 'ਕਿਸ਼ਤੀ ਆਪਣੇ ਢਿੱਡ ਦੇ ਭਾਰ ਨਾਲ ਡੁੱਬਦੀ ਹੈ'; ਜਿਵੇਂ ਆਦਮੀ ਆਪਣੇ ਹੰਕਾਰ ਦਾ ਪ੍ਰਗਟਾਵਾ ਕਰਨ ਲਈ ਲੋੜ ਤੋਂ ਵੱਧ ਵਸਤਾਂ ਖ਼ਰੀਦਦੇ ਹਨ ਅਤੇ ਬੇਈਮਾਨੀਆਂ ਕਰਨ ਲਈ ਮਜਬੂਰ ਹੋਣਾ ਪੈਂਦਾ ਹੈ। ਉਨ੍ਹਾਂ ਦਾ ਦਾਨ ਪੁੰਨ ਵੀ ਰੁਕ ਜਾਂਦਾ ਹੈ।



ਸੰਸਾਰ ਦਾ ਇਤਿਹਾਸ ਦੱਸਦਾ ਹੈ ਕਿ ਜਦੋਂ ਕਿਸੇ ਦੇਸ਼ ਦੀ ਸਰਕਾਰ ਦੇ ਕਰਮਚਾਰੀ ਬੇਈਮਾਨ ਹੋ ਜਾਣ ਤਾਂ ਉੱਥੇ ਖ਼ੂਨੀ-ਕ੍ਰਾਂਤੀ ਆ ਜਾਂਦੀ ਹੈ। ਫਰਾਂਸ ਦੇਸ਼ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ।

-ਭਗਤ ਪੂਰਨ ਸਿੰਘ




ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ।
ਤਹਿਸੀਲਪੁਰਾ, ਜੀ.ਟੀ. ਰੋਡ, ਅੰਮ੍ਰਿਤਸਰ। ਫ਼ੋਨ : 0183-2584713, 2584586, 97814-01140
E-mail: pingalwara57@gmail.com • Website: www.pingalwara.org

## ਇਕ ਕਰਉ ਬੇਨੰਤੀਆ

4 ਜੂਨ 1904 ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਰਾਜੇਵਾਲ ਰੋਹਣੋਂ ਵਿਖੇ ਪੈਦਾ ਹੋਇਆ ਪਿਤਾ ਸ੍ਰੀ ਸ਼ਿੱਬੂ ਮੱਲ ਅਤੇ ਮਾਤਾ ਮਹਿਤਾਬ ਕੌਰ ਜੀ ਦਾ ਹੋਣਹਾਰ ਸਪੁੱਤਰ ਰਾਮ ਜੀ ਦਾਸ, ਜਿਹੜਾ ਹੁਣ ਦੀਨ ਦੁਖੀਆਂ ਦਾ ਮਸੀਹਾ, ਕਰਮਯੋਗੀ ਭਗਤ ਪੂਰਨ ਸਿੰਘ ਜੀ ਦੇ ਨਾਂ ਨਾਲ ਲੋਕਾਂ ਦੇ ਦਿਲਾਂ ਵਿੱਚ ਵੱਸਦਾ ਹੈ, ਆਪਣੀ ਵਿਲੱਖਣਤਾ ਅਤੇ ਤੇਜ਼ ਬੁੱਧੀ ਕਾਰਨ ਕਈ ਰਾਸ਼ਟਰੀ ਪੁਰਸਕਾਰਾਂ ਨਾਲ ਸਨਮਾਨਿਤ, ਆਪਣੀ ਇਕ ਲਿਖਤ ਵਿੱਚ ਲਿਖਦੇ ਹਨ: "ਮੈਂ ਆਪਣੀ ਪਿੱਠ ਨੂੰ ਲੂਲ੍ਹੇ ਦੀ ਰੇਲਗੱਡੀ ਬਣਾਈ ਰੱਖਿਆ ਹੈ, ਜਿਸ ਉੱਤੇ ਮੈਂ ਹਰ ਇਕ ਬੇਆਸਰੇ ਰੋਗੀ ਤੇ ਅਪਾਹਜ ਨੂੰ ਚੜ੍ਹਨ ਦੀ ਆਗਿਆ ਦਿੱਤੀ ਹੋਈ ਹੈ।" ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਸ ਦਰਵੇਸ਼ ਦੀ ਪਿੱਠ ਇਕ ਰੇਲਗੱਡੀ ਹੀ ਸੀ ਜਿਸ 'ਤੇ ਹੁਣ 1767 ਬੇਸਹਾਰਾ, ਅਪਾਹਜ, ਮੰਦਬੁੱਧੀ ਬੱਚੇ, ਪਾਗਲ ਮਰਦ, ਔਰਤਾਂ ਅਤੇ ਯਤੀਮ ਲੜਕੇ ਲੜਕੀਆਂ ਹੀ ਨਹੀਂ ਸਫ਼ਰ ਕਰ ਰਹੇ ਸਗੋਂ ਕਈ ਗ਼ਰੀਬਾਂ ਨੂੰ ਵੀ ਇਸ ਵਿੱਚ ਰੋਜ਼ਗਾਰ ਮਿਲਿਆ ਹੋਇਆ ਹੈ।

ਮਨੁੱਖ ਨੇ ਜਿਉਂ-ਜਿਉਂ ਆਪਣੇ ਲਾਲਚ ਖ਼ਾਤਰ ਗੁਰਬਾਣੀ ਦੇ ਮਹਾਂਵਾਕ 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥' ਨਾਲ ਛੇੜਖਾਨੀ ਸ਼ੁਰੂ ਕਰ ਦਿੱਤੀ ਹੈ ਤਿਉਂ-ਤਿਉਂ ਕੁਦਰਤ ਨੇ ਵੀ ਸਿਰੋਂ ਪਾਣੀ ਲੰਘਦਾ ਦੇਖ ਮਨੁੱਖ ਨੂੰ ਸੋਕੇ, ਹੜ੍ਹਾਂ ਭੂਚਾਲ ਅਤੇ ਸੁਨਾਮੀ ਵਰਗੀਆਂ ਆਫ਼ਤਾਂ ਦੇ ਜਾਲ ਦੇ ਬਾਰੀਕ ਤੰਦਾਂ ਵਿੱਚ ਉਲਝਾ ਲਿਆ ਹੈ। ਫ਼ਾਰਸੀ ਦੀ ਇਕ ਕਹਾਵਤ 'ਕਿਸ਼ਤੀ ਜ਼ਿਆਦਾ ਭਾਰ ਨਾਲ ਹੀ ਡੁੱਬਦੀ ਹੈ' ਅਰਥਾਤ ਲਾਲਚ ਹੀ ਬੰਦੇ ਦੇ ਵਿਨਾਸ਼ ਦਾ ਕਾਰਨ ਬਣਦਾ ਹੈ, ਸੱਚ ਲੱਗਦੀ ਹੈ। ਭਗਤ ਜੀ ਇਸ ਮਹਾਂਵਾਕ ਨੂੰ ਸਮਝਣ ਅਤੇ ਸਮਝਾਉਣ ਵਿੱਚ ਸਾਰੀ ਉਮਰ ਲੱਗੇ ਰਹੇ ਅਤੇ ਸੰਬੰਧਿਤ ਸਾਹਿਤ ਛਾਪ ਕੇ ਲੋਕਾਂ ਨੂੰ ਜਾਗਰੂਕ ਕਰਨ ਲਈ ਇਸਨੂੰ ਮੁਫ਼ਤ ਵੰਡਦੇ ਰਹੇ ਅਤੇ ਕਹਿੰਦੇ ਰਹੇ-"ਸਾਵਧਾਨ ਹੋ ਜਾਓ, 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥' ਨੂੰ ਆਪਣੇ ਲਾਲਚ ਦੀ ਖ਼ਾਤਰ ਗੰਧਲਾ ਨਾ ਕਰੋ, ਮਿਟ ਜਾਉਗੇ।" ਮਨੁੱਖ ਨੇ ਮਾਤਾ ਧਰਤਿ ਮਹਤੁ ਨੂੰ ਰਸਾਇਣਿਕ ਖੇਤੀ ਨਾਲ ਜ਼ਹਿਰੀਲਾ ਕਰ ਦਿੱਤਾ ਹੈ, ਜਿਸ ਨਾਲ ਚੰਗੀ ਪੌਸ਼ਟਿਕਤਾ ਨੇ ਕੁਪੋਸ਼ਣਤਾ ਦਾ ਰੂਪ ਧਾਰਨ ਕਰ ਲਿਆ ਹੈ, ਜਿਸ ਨਾਲ ਆਉਣ ਵਾਲਾ ਕੱਲ੍ਹ ਅਪਾਹਜ ਨਜ਼ਰ ਆ ਰਿਹਾ ਹੈ। ਧਰਤੀ ਨੂੰ ਜ਼ਹਿਰੀਲੀ ਹੋਣ ਤੋਂ ਬਚਾਉਣ ਲਈ ਕੁਦਰਤੀ ਖੇਤੀ ਦੇ ਢੰਗਾਂ ਨੂੰ ਅਪਣਾਉਣਾ ਬੇਹੱਦ ਜ਼ਰੂਰੀ ਹੋ ਗਿਆ ਹੈ। ਪਿੰਗਲਵਾੜਾ ਸੰਸਥਾ ਭਗਤ ਜੀ ਦੇ ਪਾਏ ਪੂਰਨਿਆਂ 'ਤੇ ਚਲਦੇ ਹੋਏ ਉਪਰੋਕਤ ਸਮੱਸਿਆ ਨੂੰ ਹੱਲ ਕਰਨ ਲਈ ਜਨਤਾ ਵਿੱਚ ਜਾਗਰੂਕਤਾ ਪੈਦਾ ਕਰਨ ਹਿੱਤ ਸੰਬੰਧਿਤ ਸਾਹਿਤ ਮੁਫ਼ਤ ਵੰਡ ਰਹੀ ਹੈ। ਭਗਤ ਜੀ ਦੇਸ਼ ਦੀ ਤਰੱਕੀ ਵਿੱਚ, ਚਾਰ ਔਕੜਾਂ ਨੂੰ ਗਿਣਦੇ ਸਨ-ਗ਼ਰੀਬੀ, ਬੀਮਾਰੀ, ਅਨਪੜ੍ਹਤਾ ਅਤੇ ਬੇਕਾਰੀ। ਇਨ੍ਹਾਂ ਔਕੜਾਂ ਨੂੰ ਵੀ ਪਿੰਗਲਵਾੜਾ ਸੰਸਥਾ ਜਿੰਨਾ ਵੀ ਹੋ ਸਕਦਾ ਹੈ ਦੂਰ ਕਰਨ ਦੀਆਂ ਕੋਸ਼ਿਸ਼ਾਂ ਵਿੱਚ ਲੱਗੀ ਹੋਈ ਹੈ।

<u>ਲਾਵਾਰਸ ਅਤੇ ਗ਼ਰੀਬ ਲਾਚਾਰ ਰੋਗੀਆਂ ਲਈ ਮੁਫ਼ਤ ਸੇਵਾਵਾਂ :</u>

(ੳ) 1. ਮੈਡੀਕਲ ਲੈਬਾਰਟਰੀ :- ਲਾਵਾਰਸਾਂ ਅਤੇ ਰੋਗੀਆਂ ਦੀਆਂ ਬੀਮਾਰੀਆਂ ਦੇ ਟੈਸਟ ਮੁਫ਼ਤ ਕੀਤੇ ਜਾਂਦੇ ਹਨ। 2. ਡਿਸਪੈਂਸਰੀ- ਰੋਗੀਆਂ ਨੂੰ ਮੁਫ਼ਤ ਦਵਾਈਆਂ ਦਿੱਤੀਆਂ ਜਾਂਦੀਆਂ ਹਨ। 3. ਫਿਜ਼ਿਓਥੈਰੇਪੀ ਕੇਂਦਰ- ਇੱਥੇ ਜੋੜਾਂ ਦੇ ਦਰਦਾਂ ਦਾ ਇਲਾਜ ਕੀਤਾ ਜਾਂਦਾ ਹੈ। 4. ਮਸਨੂਈ ਕੇਂਦਰ- ਇਸ ਵਿੱਚ ਲੋੜਵੰਦ ਅੰਗਹੀਣਾਂ ਨੂੰ ਮੁਫ਼ਤ ਅੰਗ ਲਗਾਏ ਜਾਂਦੇ ਹਨ। 5. ਡੈਂਟਲ ਕਲੀਨਿਕ- ਪਿੰਗਲਵਾੜੇ ਦੇ ਰੋਗੀਆਂ ਲਈ ਭਗਤ ਪੂਰਨ ਸਿੰਘ ਡੈਂਟਲ ਕਲੀਨਿਕ ਚੰਡੀਗੜ੍ਹ ਬ੍ਰਾਂਚ, ਪਿੰਗਲਵਾੜਾ ਅੰਮ੍ਰਿਤਸਰ ਅਤੇ ਮਾਨਾਂਵਾਲਾ ਬ੍ਰਾਂਚ ਵਿੱਚ ਖੋਲ੍ਹੇ ਗਏ ਹਨ। 6. ਓਪਰੇਸ਼ਨ ਥਿਏਟਰ- ਇਸ ਵਿੱਚ ਆਮ ਅਤੇ ਵਿਸ਼ੇਸ਼ ਓਪਰੇਸ਼ਨ ਕੀਤੇ ਜਾਂਦੇ ਹਨ। 7. ਐਂਬੂਲੈਂਸ- ਸੜਕ ਹਾਦਸਿਆਂ ਵਿੱਚ ਜ਼ਖ਼ਮੀਆਂ ਲਈ ਤੁਰੰਤ ਸਹਾਇਤਾ ਪਹੁੰਚਾਉਣ ਲਈ ਐਂਬੂਲੈਂਸਾਂ 24 ਘੰਟੇ ਤਿਆਰ ਰਹਿੰਦੀਆਂ ਹਨ। 8. ਗਊਸ਼ਾਲਾ- ਮਰੀਜ਼ਾਂ ਨੂੰ ਦੁੱਧ ਦੇਣ ਲਈ ਇਕ ਗਊਸ਼ਾਲਾ ਦਾ ਪ੍ਰਬੰਧ ਕੀਤਾ ਗਿਆ ਹੈ।

(ਅ) ਸ਼ਾਖਾਵਾਂ:- 1. ਮੁੱਖ ਸ਼ਾਖਾ: ਪਿੰਗਲਵਾੜਾ ਮੁੱਖ ਦਫ਼ਤਰ, ਨੇੜੇ ਬੱਸ ਸਟੈਂਡ, ਤਹਿਸੀਲਪੁਰਾ, ਜੀ.ਟੀ. ਰੋਡ, ਅੰਮ੍ਰਿਤਸਰ। ਪੰਡੋਰੀ ਵੜੈਚ:- ਅੰਮ੍ਰਿਤਸਰ ਤੋਂ 9 ਕਿਲੋਮੀਟਰ ਦੂਰ, ਮਜੀਠਾ ਰੋਡ, ਅੰਮ੍ਰਿਤਸਰ। 2. ਮਾਨਾਂਵਾਲਾ ਸ਼ਾਖਾ: ਅੰਮ੍ਰਿਤਸਰ ਤੋਂ 8 ਕਿਲੋਮੀਟਰ ਦੂਰ, ਜਲੰਧਰ ਜੀ.ਟੀ. ਰੋਡ 'ਤੇ। 3. ਸੰਗਰੂਰ ਸ਼ਾਖਾ: ਸੰਗਰੂਰ ਤੋਂ 3 ਕਿਲੋਮੀਟਰ ਦੂਰ ਧੂਰੀ ਰੋਡ 'ਤੇ। 4. ਗੋਇੰਦਵਾਲ ਸ਼ਾਖਾ: ਗੁਰਦੁਆਰਾ ਬਾਉਲੀ ਸਾਹਿਬ ਦੇ ਨਜ਼ਦੀਕ। 5. ਚੰਡੀਗੜ੍ਹ ਸ਼ਾਖਾ: ਪਲਸੌਰਾ ਚੰਡੀਗੜ੍ਹ। 6. ਜਲੰਧਰ ਸ਼ਾਖਾ: ਮਖਦੂਮਪੁਰਾ, ਧੋਬੀ ਮੁਹੱਲਾ, ਜਲੰਧਰ। 7. ਭਗਤ ਜੀ ਦੀ ਜਨਮ-ਭੂਮੀ ਪਿੰਡ ਰਾਜੇਵਾਲ ਰੋਹਣੋਂ, ਲੁਧਿਆਣਾ ਵਿਖੇ ਭਗਤ ਪੂਰਨ ਸਿੰਘ ਯਾਦਗਾਰ ਬਣਾਈ ਹੈ, ਜਿਸ ਵਿੱਚ ਸਮਾਰਕ, ਅਨਾਥ ਘਰ ਤੇ ਇਕ ਲਾਇਬ੍ਰੇਰੀ ਹੈ। 8. ਇਸੇ ਸਥਾਨ ਦੇ ਨਜ਼ਦੀਕ ਰੋਹਣੋਂ ਵਿਖੇ ਭਗਤ ਜੀ ਦੀ ਯਾਦ ਵਿੱਚ ਭਗਤ ਪੂਰਨ ਸਿੰਘ ਗੁਰਮਤਿ ਕਾਲਜ ਦੀ 18 ਸਤੰਬਰ 2022 ਨੂੰ ਸਥਾਪਨਾ ਕੀਤੀ ਗਈ ਹੈ। 9. ਪਿੰਗਲਵਾੜਾ ਸ਼ਾਖਾ ਬੇਬੇ ਨਾਨਕੀ ਆਸ਼ਰਮ : ਪਿੰਡ ਧਮਾਲੀ, ਨੇੜੇ ਬੱਦੋਵਾਲ, ਜ਼ਿਲ੍ਹਾ ਲੁਧਿਆਣਾ। 10. ਇਕ ਸੋਸਾਇਟੀ 'ਪਿੰਗਲਵਾੜਾ ਆਫ ਓਨਟਾਰੀਓ' ਕੈਨੇਡਾ ਦੀ ਸਾਧ ਸੰਗਤ ਦੇ ਸਹਿਯੋਗ ਨਾਲ ਬਣੀ ਹੈ ਜੋ ਪਿੰਗਲਵਾੜਾ ਦਾ ਪ੍ਰਚਾਰ ਕਰ ਰਹੀ ਹੈ। 11. ਇਸੇ ਤਰ੍ਹਾਂ ਯੂ.ਕੇ. ਵਿਖੇ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ ਯੂ.ਕੇ. ਦੀ ਸਥਾਪਨਾ ਕੀਤੀ ਗਈ ਹੈ। 12. ਅਮਰੀਕਾ ਵਿੱਚ ਵੀ ਜਸਵੰਤ ਸਾਹਨੀ ਚੈਰੀਟੇਬਲ ਸੋਸਾਇਟੀ ਦੇ ਸਹਿਯੋਗ ਨਾਲ ਪਿੰਗਲਵਾੜਾ ਵਾਸਤੇ ਬੀਬੀ ਨਰੇਸ਼ਾ ਕੌਰ ਦੁਆਰਾ ਸੇਵਾ ਨਿਭਾਈ ਜਾ ਰਹੀ ਹੈ। ਇਹ ਸੋਸਾਇਟੀਆਂ ਪਿੰਗਲਵਾੜਾ ਦੇ ਪ੍ਰਚਾਰ ਦੇ ਨਾਲ-ਨਾਲ ਸੰਗਤਾਂ ਦੁਆਰਾ ਸੇਵਾ ਇਕੱਠੀ ਕਰਕੇ ਭੇਜ ਰਹੀਆਂ ਹਨ। ਸਾਲ 2010 ਵਿੱਚ ਮਾਨਾਂਵਾਲਾ ਸ਼ਾਖਾ ਵਿਖੇ ਗੂੰਗੇ ਬੋਲ਼ੇ ਬੱਚਿਆਂ ਦਾ ਸੁਣਾਈ ਜਾਂਚ ਕੇਂਦਰ ਅਤੇ ਪੁਨਰਵਾਸ ਕੇਂਦਰ ਸਥਾਪਿਤ ਕੀਤਾ ਗਿਆ ਸੀ, ਜਿਸ ਵਿੱਚ ਬਹਿਰੇ ਬੱਚਿਆਂ ਦਾ ਸੁਣਾਈ ਟੈਸਟ ਮੁਫ਼ਤ ਕੀਤਾ ਜਾਂਦਾ ਹੈ।

(ੲ) ਮੁਫ਼ਤ ਵਿੱਦਿਅਕ ਅਦਾਰੇ : 1. ਭਗਤ ਪੂਰਨ ਸਿੰਘ ਆਦਰਸ਼ ਸੀ. ਸੈਕੰ. ਸਕੂਲ, ਅੰਮ੍ਰਿਤਸਰ 2. ਭਗਤ ਪੂਰਨ ਸਿੰਘ ਆਦਰਸ਼ ਹਾਈ ਸਕੂਲ, ਬੁੱਟਰਕਲਾਂ, ਕਾਦੀਆਂ (ਗੁਰਦਾਸਪੁਰ) 3. ਭਗਤ ਪੂਰਨ ਸਿੰਘ ਸਕੂਲ ਫਾਰ ਸਪੈਸ਼ਲ ਐਜੂਕੇਸ਼ਨ, ਮਾਨਾਂਵਾਲਾ ਅੰਮ੍ਰਿਤਸਰ 4. ਭਗਤ ਪੂਰਨ ਸਿੰਘ ਸਕੂਲ ਆਫ ਸਪੈਸ਼ਲ ਐਜੂਕੇਸ਼ਨ, ਪਲਸੌਰਾ ਚੰਡੀਗੜ੍ਹ 5. ਭਗਤ ਪੂਰਨ ਸਿੰਘ ਸਕੂਲ ਫਾਰ ਡੈੱਫ, ਮਾਨਾਂਵਾਲਾ ਅੰਮ੍ਰਿਤਸਰ 6. ਭਗਤ ਪੂਰਨ ਸਿੰਘ [illegible] ਮਾਨਾਂਵਾਲਾ ਅੰਮ੍ਰਿਤਸਰ। 7. ਭਗਤ ਪੂਰਨ ਸਿੰਘ ਸਕੂਲ ਫਾਰ ਡੈੱਫ, ਕਟੋਰਾ (ਫਿਰੋਜ਼ਪੁਰ), ਜਰਮਾਲੀ ਕਲਾਂ (ਤਰਨ ਤਾਰਨ), ਬੁੱਟਰਕਲਾਂ, ਕਾਦੀਆਂ (ਗੁਰਦਾਸਪੁਰ), ਪਿੰਡ ਕੱਕੋਂ (ਹੁਸ਼ਿਆਰਪੁਰ), ਅਟਾਰੀ (ਅੰਮ੍ਰਿਤਸਰ)। 8. ਭਗਤ ਪੂਰਨ ਸਿੰਘ ਗੁਰਮਤਿ ਕਾਲਜ ਰੋਹਣੋਂ ਖੰਨਾ ਜ਼ਿਲ੍ਹਾ ਲੁਧਿਆਣਾ।

(ਸ) ਵਾਤਾਵਰਣ ਦੀ ਸੰਭਾਲ : ਹਰ ਸਾਲ ਪਿੰਗਲਵਾੜਾ ਸੰਸਥਾ ਭਗਤ ਜੀ ਦੀ ਬਰਸੀ 'ਤੇ ਰੁੱਖ ਲਗਾਉਣ ਦੀ ਮੁਹਿੰਮ ਸ਼ੁਰੂ ਕਰਦੀ ਹੈ, ਤਾਂ ਜੋ ਰੋ ਰਹੇ 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ' ਦੇ ਹੰਝੂਆਂ ਨੂੰ ਰੋਕਿਆ ਜਾ ਸਕੇ ਅਤੇ ਆਉਣ ਵਾਲੇ ਕੱਲ੍ਹ ਨੂੰ ਅਪਾਹਜ ਹੋਣ ਤੋਂ ਬਚਾਇਆ ਜਾ ਸਕੇ। ਇਕ ਦਾਣਾ ਗਵਾ ਕੇ 100 ਦਾਣੇ ਲੈਣ ਦਾ ਯਤਨ ਕਰੋ ਨਾ ਕਿ 100 ਦਾਣੇ ਗਵਾ ਕੇ 1 ਦਾਣਾ ਲੈਣ ਲਈ; ਇਹ ਤਰੱਕੀ ਨਹੀਂ ਸਗੋਂ ਵਿਨਾਸ਼ ਹੈ। "ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥" ਆਓ! ਜਿੱਥੇ ਅਸੀਂ ਸਾਰੇ ਦੁਖੀ ਮਾਨਵਤਾ ਦੀ ਸੇਵਾ ਸੰਭਾਲ ਕਰ ਰਹੇ ਹਾਂ ਉੱਥੇ ਅਸੀਂ ਧਰਤੀ ਮਾਂ ਦੇ ਹੁੰਦੇ ਨੰਗੇਜ ਨੂੰ ਰੁੱਖਾਂ ਦੀ ਚਾਦਰ ਨਾਲ ਢੱਕਣ ਦੀ ਕੋਸ਼ਿਸ਼ ਨੂੰ ਇਕ ਤਿਉਹਾਰ ਦੇ ਰੂਪ ਵਿੱਚ ਮਨਾਈਏ ਅਤੇ ਹਰ ਸਾਲ ਕਿਸੇ ਆਪਣੇ ਪਿਆਰੇ ਨੂੰ ਉਸ ਦੇ ਜਨਮ ਦਿਨ ਦੀ ਵਧਾਈ ਇਕ ਰੁੱਖ ਲਗਾ ਕੇ ਦੇਈਏ। ਵਾਹਿਗੁਰੂ ਸਾਡੀ ਮਦਦ ਕਰੇਗਾ। ਇਸ ਸਾਲ ਵਾਤਾਵਰਣ ਦਿਵਸ ਨੂੰ ਸਮਰਪਿਤ ਪਿੰਗਲਵਾੜੇ ਵੱਲੋਂ ਜੰਗਲ ਲਗਾਉਣ ਦੀ ਮੁਹਿੰਮ ਦੀ ਵੀ ਸ਼ੁਰੂਆਤ ਕੀਤੀ ਗਈ ਹੈ।

ਪਿੰਗਲਵਾੜਾ ਸੰਸਥਾ ਦਾ ਰੋਜ਼ਾਨਾ ਖ਼ਰਚ ਲਗਭਗ 9 ਲੱਖ ਰੁਪਏ ਹੈ, ਜੋ ਸੰਗਤਾਂ ਦੇ ਸਹਿਯੋਗ ਨਾਲ ਹੀ ਚੱਲ ਰਿਹਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ॥

ਡਾ. ਇੰਦਰਜੀਤ ਕੌਰ, ਮੁੱਖ ਸੇਵਿਕਾ
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ.) ਅੰਮ੍ਰਿਤਸਰ।

ਵਿਸ਼ਵ ਵਾਤਾਵਰਣ ਦਿਵਸ ਭਗਤ ਪੂਰਨ ਸਿੰਘ ਜੀ ਦੇ 118ਵੇਂ ਜਨਮ ਦਿਹਾੜੇ
ਨੂੰ ਸਮਰਪਿਤ 4 ਅਤੇ 5 ਜੂਨ 2022 ਨੂੰ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ।











ਪਿੰਗਲਵਾੜਾ ਸੰਸਥਾ ਦੀ ਨਵੀਂ ਸ਼ਾਖਾ ਪਿੰਡ ਪਮਾਲੀ, ਨੇੜੇ ਬੱਦੋਵਾਲ, ਜ਼ਿਲ੍ਹਾ ਲੁਧਿਆਣਾ ਦਾ ਉਦਘਾਟਨ ਕੀਤਾ ਗਿਆ।







ਪਿੰਗਲਵਾੜਾ ਸੰਸਥਾ ਦੇ ਸਹਿਯੋਗ ਨਾਲ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ ਰੋਪੜ ਦੇ ਪ੍ਰਬੰਧ ਅਧੀਨ ਰੋਹਣੋ ਖ਼ੁਰਦ, ਤਹਿਸੀਲ ਖੰਨਾ, ਜ਼ਿਲ੍ਹਾ ਲੁਧਿਆਣਾ ਵਿਖੇ ਭਗਤ ਪੂਰਨ ਸਿੰਘ ਗੁਰਮਤਿ ਕਾਲਜ ਦੇ ਉਦਘਾਟਨ ਸੰਬੰਧੀ ਗੁਰਮਤਿ ਸਮਾਗਮ ਕਰਵਾਇਆ ਗਿਆ।













ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪
ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥ ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥ ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥ ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥ ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥ ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥ ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥ ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥੧੨॥

ਸ਼ਬਦ-ਅਰਥ

ਮਾਘਿ-ਮਾਘ ਮਹੀਨੇ 'ਚ । ਮਜਨੁ-ਚੁੱਭੀ । ਦਾਨੁ-ਨਾਮ ਦਾ ਦਾਨ। ਜਨਮ ਕਰਮ ਮਲੁ—ਕਈ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ । ਮੋਹੀਐ-ਠੱਗੇ ਜਾਈਦਾ। ਸੁਆਨ-ਕੁੱਤਾ । ਸੁਜਾਨ-ਸਿਆਣਾ । ਕਾਂਢੀਅਹਿ-ਆਖੇ ਜਾਂਦੇ ਹਨ ।

ਸਤਿਨਾਮੁ ॥ ਵਾਹਿਗੁਰੂ ॥

# ਜਨਵਰੀ 2023
# JANUARY 2023

| | | | |
|---|---|---|---|
| ਸੰਮਤ ਬਿਕ੍ਰਮੀ | 2079 | ਸੰਗਰਾਂਦ | 14 ਜਨਵਰੀ |
| ਸੰਮਤ ਖ਼ਾਲਸਾ | 324 | ਪੂਰਨਮਾਸ਼ੀ | 6 ਜਨਵਰੀ |
| ਸੰਮਤ ਸਾਕਾ | 1944 | ਮੱਸਿਆ | 21 ਜਨਵਰੀ |
| ਸੰਮਤ ਹਿਜਰੀ | 1444 | ਪੰਚਮੀ | 26 ਜਨਵਰੀ |
| | | ਦਸਮੀ | 31 ਜਨਵਰੀ |

ਪੋਹ-ਮਾਘ ਨਾਨਕਸ਼ਾਹੀ ਸੰਮਤ 554

| | | | | | |
|---|---|---|---|---|---|
| ਐਤ SUNDAY | 1 17 ਪੋਹ ਪੋਹ ਸੁਦੀ 10 | 8 24 ਪੋਹ ਮਾਘ ਵਦੀ 2 | 15 2 ਮਾਘ ਮਾਘ ਵਦੀ 8 | 22 9 ਮਾਘ ਮਾਘ ਸੁਦੀ 1 | 29 16 ਮਾਘ ਮਾਘ ਸੁਦੀ 8 |
| ਸੋਮ MONDAY | 2 18 ਪੋਹ ਪੋਹ ਸੁਦੀ 11 | 9 25 ਪੋਹ ਮਾਘ ਵਦੀ 2 | 16 3 ਮਾਘ ਮਾਘ ਵਦੀ 9 | 23 10 ਮਾਘ ਮਾਘ ਸੁਦੀ 2 | 30 17 ਮਾਘ ਮਾਘ ਸੁਦੀ 9 |
| ਮੰਗਲ TUESDAY | 3 19 ਪੋਹ ਪੋਹ ਸੁਦੀ 12 | 10 26 ਪੋਹ ਮਾਘ ਵਦੀ 3 | 17 4 ਮਾਘ ਮਾਘ ਵਦੀ 10 | 24 11 ਮਾਘ ਮਾਘ ਸੁਦੀ ੩ | 31 18 ਮਾਘ ਮਾਘ ਸੁਦੀ ੧੦ |
| ਬੁੱਧ WEDNESDAY | 4 20 ਪੋਹ ਪੋਹ ਸੁਦੀ 13 | 11 27 ਪੋਹ ਮਾਘ ਵਦੀ 4 | 18 5 ਮਾਘ ਮਾਘ ਵਦੀ 11 | 25 12 ਮਾਘ ਮਾਘ ਸੁਦੀ 4 | |
| ਵੀਰ THURSDAY | 5 21 ਪੋਹ ਪੋਹ ਸੁਦੀ 14 | 12 28 ਪੋਹ ਮਾਘ ਵਦੀ 5 | 19 6 ਮਾਘ ਮਾਘ ਵਦੀ 12 | 26 13 ਮਾਘ ਮਾਘ ਸੁਦੀ 5 | |
| ਸ਼ੁੱਕਰ FRIDAY | 6 22 ਪੋਹ ਪੋਹ ਸੁਦੀ ਪੂਰਨ. | 13 29 ਪੋਹ ਮਾਘ ਵਦੀ 6 | 20 7 ਮਾਘ ਮਾਘ ਵਦੀ 13-14 | 27 14 ਮਾਘ ਮਾਘ ਸੁਦੀ 6 | |
| ਸ਼ਨੀ SATURDAY | 7 23 ਪੋਹ ਮਾਘ ਵਦੀ 1 | 14 1 ਮਾਘ ਮਾਘ ਵਦੀ 7 | 21 8 ਮਾਘ ਮਾਘ ਵਦੀ ਮੱਸਿਆ | 28 15 ਮਾਘ ਮਾਘ ਸੁਦੀ 7 | |

## ਗੁਰਪੁਰਬ
ਕੋਈ ਨਹੀਂ

## ਛੁੱਟੀਆਂ, ਮੇਲੇ ਤੇ ਦਿਨ-ਤਿਉਹਾਰ

| | |
|---|---|
| ਨਵਾਂ ਸਾਲ ਸ਼ੁਰੂ | 1 |
| ਉਰਸ ਹਜ਼ਰਤ ਨਿਜ਼ਾਮੁਦੀਨ ਔਲੀਆ (ਦਿੱਲੀ) | 8-10 |
| ਲੋਹੜੀ | 13 |
| ਮੇਲਾ ਮਾਘੀ (ਮੁਕਤਸਰ)/ਮੇਲਾ ਘੁਮਾਣ | 14 |
| ਸਵਾਮੀ ਵਿਵੇਕਾਨੰਦ ਜਯੰਤੀ/ਸ੍ਰੀ ਰਾਮ ਨੰਦ ਬਰਸੀ ਭਾਈ ਜਗਤਾ ਸਾਹਿਬ ਜੀ ਗੋਨਿਆਣਾ ਮੰਡੀ | 15 |
| ਜਨਮ ਦਿਨ ਨੇਤਾ ਜੀ ਸੁਭਾਸ਼ ਚੰਦਰ ਬੋਸ | 23 |
| ਗਣਤੰਤਰ ਦਿਵਸ | 26 |
| ਮੇਲਾ ਬਸੰਤ ਪੰਚਮੀ | 26 |
| ਜ: ਦਿ: ਬਾਬਾ ਦੀਪ ਸਿੰਘ ਜੀ ਸ਼ਹੀਦ (ਅੰਮ੍ਰਿ) | 27 |
| ਜਨਮ-ਦਿਨ ਲਾਲਾ ਲਾਜਪਤ ਰਾਏ ਜੀ | 28 |
| ਸ਼ਹੀਦੀ ਦਿਨ ਮਹਾਤਮਾ ਗਾਂਧੀ ਜੀ | 30 |

## ਮੂਲ ਮੰਤਰ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

(ਇਹ ਸਲੋਕ ਮੰਗਲਾਚਰਨ ਵਜੋਂ ਹੈ। ਇਸ ਵਿੱਚ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਸ਼ਟ ਦਾ ਸਰੂਪ ਬਿਆਨ ਕੀਤਾ ਹੈ, ਜਿਸਦਾ ਜਪ-ਸਿਮਰਨ ਕਰਨ ਦਾ ਉਪਦੇਸ਼ ਇਸ ਸਾਰੀ ਬਾਣੀ 'ਜਪੁ' ਵਿੱਚ ਕੀਤਾ ਗਿਆ ਹੈ)।

ਸਤਿਨਾਮੁ ॥ ਵਾਹਿਗੁਰੂ ॥

## ਪਿੰਗਲਵਾੜੇ ਦਾ ਸੰਕਲਪ

ਕਿਸੇ ਵੀ ਦੇਸ਼ ਜਾਂ ਕੌਮ ਦੀ ਸ਼ਕਤੀ ਦੌਲਤ ਦੀਆਂ ਭਰੀਆਂ ਬੋਰੀਆਂ ਵਿੱਚ ਨਹੀਂ, ਸਗੋਂ ਉੱਥੋਂ ਦੇ ਲੋਕਾਂ ਦੇ ਆਚਰਣ ਵਿੱਚ, ਉਹਨਾਂ ਦੇ ਸੁੱਖ ਅਰਾਮ ਕੁਰਬਾਨ ਕਰਨ ਦੀ ਸਵੈ-ਇੱਛਾ ਵਿੱਚ ਅਤੇ ਉਹਨਾਂ ਦੀ ਨਿਪੁੰਨਤਾ ਵਿੱਚੋਂ ਲੋਕ ਭਲਾਈ ਲਈ ਪਾਏ ਗਏ ਯੋਗਦਾਨ ਵਿੱਚ ਹੁੰਦੀ ਹੈ।

ਪਰਿਵਾਰ ਸਮਾਜ ਦੀ ਮੁੱਢਲੀ ਇਕਾਈ ਹੈ ਅਤੇ ਇੱਥੋਂ ਹੀ ਵਿਅਕਤੀ ਦੀ ਜ਼ਿੰਮੇਵਾਰੀ ਸ਼ੁਰੂ ਹੁੰਦੀ ਹੈ। ਜਿਉਂ-ਜਿਉਂ ਪਦਾਰਥਵਾਦੀ ਸੋਚ ਵਿੱਚ ਵਾਧਾ ਹੋ ਰਿਹਾ ਹੈ, ਪਰਿਵਾਰਕ ਰਿਸ਼ਤਿਆਂ 'ਚ ਦਬਾਅ ਅਤੇ ਤਰੇੜਾਂ ਆ ਰਹੀਆਂ ਹਨ, ਪਰਿਵਾਰਕ ਸਾਂਝਾਂ ਟੁੱਟ ਰਹੀਆਂ ਹਨ। ਅੱਜਕੱਲ੍ਹ ਪਰਿਵਾਰ ਉਹ ਸੰਸਥਾ ਨਹੀਂ ਰਹੀ ਜਿਸ ਦੇ ਮੈਂਬਰ ਆਪਸੀ ਸਾਂਝ ਲਈ ਇਕ ਦੂਜੇ 'ਤੇ ਨਿਰਭਰ ਕਰਦੇ ਹੋਣ ਜਾਂ ਉਹਨਾਂ ਨੂੰ ਪੂਰਨ ਤੌਰ 'ਤੇ ਮਦਦ, ਪਿਆਰ ਅਤੇ ਹਮਦਰਦੀ ਮਿਲਦੀ ਹੋਵੇ। ਹਰ ਵਿਅਕਤੀ ਦੀਆਂ ਆਪਣੀਆਂ ਹੀ ਖ਼ਾਹਿਸ਼ਾਂ ਨੂੰ ਪੂਰਾ ਕਰਨ ਦੀ ਦੌੜ ਕਾਰਨ ਖ਼ੁਦਗਰਜ਼ੀ ਵਧ ਗਈ ਹੈ। ਇਸ ਦੇ ਸਿੱਟੇ ਵਜੋਂ ਮੰਦਭਾਗੇ ਵਿਅਕਤੀਆਂ ਦੀਆਂ ਪਦਾਰਥਕ ਅਤੇ ਸਮਾਜਿਕ ਲੋੜਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ।

ਪਿੰਗਲਵਾੜੇ ਦਾ ਸੰਕਲਪ ਭਗਤ ਜੀ ਦੇ ਮਨ ਵਿੱਚ ਉਸ ਵੇਲੇ ਪੈਦਾ ਹੋਇਆ ਜਦੋਂ ਸੰਨ 1934 ਵਿੱਚ 4 ਕੁ ਸਾਲ ਦੇ ਲੂਲ੍ਹੇ-ਲੰਗੜੇ ਬੱਚੇ ਨੂੰ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਅੱਗੇ ਕੋਈ ਲਾਵਾਰਸੀ ਦੀ ਹਾਲਤ ਵਿੱਚ ਛੱਡ ਗਿਆ। ਇਸ ਬੱਚੇ ਦੀ ਸੇਵਾ ਗੁਰਦੁਆਰਾ ਡੇਹਰਾ ਸਾਹਿਬ ਦੇ ਜਥੇਦਾਰ ਸਾਹਿਬ ਵੱਲੋਂ ਭਗਤ ਜੀ ਨੂੰ ਸੌਂਪੀ ਗਈ। ਭਗਤ ਜੀ ਨੇ ਉਸ ਦਾ ਨਾਮ 'ਪਿਆਰਾ' ਰੱਖਿਆ। ਪਿਆਰਾ ਉਨ੍ਹਾਂ ਦਾ ਹਮੇਸ਼ਾਂ ਦਾ ਸਾਥੀ ਅਤੇ ਪ੍ਰੇਰਨਾ-ਸ੍ਰੋਤ ਬਣ ਗਿਆ। ਉਨ੍ਹਾਂ ਨੇ ਪ੍ਰਾਣੀ-ਮਾਤਰ ਦੀ ਸੇਵਾ ਕਰਕੇ ਪਰਮਾਤਮਾ ਦੇ ਸੱਚੇ ਪਿਆਰ ਦੀ ਪ੍ਰਾਪਤੀ ਕੀਤੀ। ਭਗਤ ਜੀ ਨੇ ਸਖ਼ਤ ਧੁੱਪਾਂ, ਹੱਡ-ਚੀਰਵੀਆਂ ਠੰਢਾਂ, ਭਾਰੀ ਮੀਂਹ ਅਤੇ ਤੂਫ਼ਾਨਾਂ ਨੂੰ ਆਪਣੇ ਪਿੰਡੇ 'ਤੇ ਸਹਾਰਦੇ ਹੋਏ ਦਿਨ ਰਾਤ ਦੀਨ-ਦੁਖੀਆਂ ਦੀ ਸੇਵਾ ਕੀਤੀ। ਉਹ ਲੋਕਾਂ ਦੀ ਅਲੋਚਨਾ ਦੀ ਪ੍ਰਵਾਹ ਨਾ ਕਰਦੇ ਹੋਏ ਬਿਪਤਾ ਅਤੇ ਮਰ ਰਹੇ, ਗੰਦੇ, ਛੂਤ ਦੀਆਂ ਬਿਮਾਰੀਆਂ ਨਾਲ ਪੀੜਿਤ ਪ੍ਰਮਾਤਮਾ ਦੇ ਜੀਵਾਂ ਨੂੰ ਰਾਹਾਂ ਵਿੱਚੋਂ ਚੁੱਕਦੇ ਰਹੇ ਅਤੇ ਸੇਵਾ ਕਰਦੇ ਰਹੇ। ਮਨੁੱਖਤਾ ਦੀ ਸੇਵਾ ਕਰਨ ਦੀ ਪ੍ਰਬਲ ਇੱਛਾ ਅਤੇ ਵਾਹਿਗੁਰੂ ਵਿੱਚ ਅਟੱਲ ਵਿਸ਼ਵਾਸ ਕਾਰਨ ਹੀ ਇਹ ਸੰਭਵ ਹੋ ਸਕਿਆ। ਇਸ ਕਰਕੇ ਭਗਤ ਜੀ ਆਪਣੇ ਤੋਂ ਦੂਜੇ ਮਨੁੱਖ ਤਕ ਇਹ ਸੁਨੇਹਾ ਅਪੜਾਉਂਦੇ ਰਹੇ ਕਿ ਗ਼ਰੀਬਾਂ ਅਤੇ ਨਿਆਸਰਿਆਂ ਵਿੱਚ ਹੀ ਪ੍ਰਮਾਤਮਾ ਵੱਸਦਾ ਹੈ।

ਹਰ ਸਮਾਜ ਵਿੱਚ ਕੁਝ ਐਸੇ ਅਭਾਗੇ ਲੋਕ ਹੁੰਦੇ ਹਨ ਜੋ ਬਿਮਾਰ, ਅੰਗਹੀਣ, ਮੰਦਬੁੱਧੀ, ਨੀਮ ਪਾਗਲ, ਲਾਵਾਰਸ, ਬੇਜ਼ਾਰ ਜਾਂ ਸਮਾਜ ਵੱਲੋਂ ਦੁਰਕਾਰੇ ਗਏ ਹੁੰਦੇ ਹਨ। ਇਹਨਾਂ ਵਿੱਚ ਬਜ਼ੁਰਗ ਤੇ ਨਵੇਂ ਜਨਮੇਂ ਬੱਚੇ ਵੀ ਹੁੰਦੇ ਹਨ, ਜਿਨ੍ਹਾਂ ਦਾ ਧਿਆਨ ਰੱਖਣ ਵਾਲਾ ਕੋਈ ਵੀ ਨਹੀਂ ਹੁੰਦਾ ਅਤੇ ਉਹ ਸੜਕਾਂ 'ਤੇ ਹੀ ਰੁਲ-ਰੁਲ ਕੇ ਮਰ ਜਾਂਦੇ ਹਨ। ਇਨ੍ਹਾਂ ਸਭ ਨੂੰ ਭਗਤ ਪੂਰਨ ਸਿੰਘ ਜੀ ਦਾ ਪਿੰਗਲਵਾੜਾ ਸੰਭਾਲਦਾ ਹੈ।

ਪਿੰਗਲਵਾੜੇ ਦਾ ਰੋਜ਼ਾਨਾ ਖ਼ਰਚ ਲਗਪਗ ਨੌਂ ਲੱਖ ਰੁਪਏ ਹੈ, ਜੋ ਸੰਗਤਾਂ ਦੇ ਸਹਿਯੋਗ ਅਤੇ ਭਗਤ ਪੂਰਨ ਸਿੰਘ ਜੀ ਦੀ ਦਿੱਤੀ ਸੇਧ ਮੁਤਾਬਕ ਹੁੰਦਾ ਹੈ।

—ਡਾ: ਇੰਦਰਜੀਤ ਕੌਰ
ਮੁੱਖ ਸੇਵਿਕਾ,
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ (ਰਜਿ:) ਅੰਮ੍ਰਿਤਸਰ

## ਗੁਰਪੁਰਬ ਸੰਨ 2023 ਵਿੱਚ

ਜ਼ਰੂਰੀ ਨੋਟ:- ਇਸ ਜੰਤਰੀ ਵਿੱਚ ਸਾਰੇ ਗੁਰਪੁਰਬ, ਸੰਗ੍ਰਾਂਦਾਂ, ਮੇਲੇ ਤੇ ਦਿਨ-ਤਿਉਹਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਮੁਤਾਬਕ ਹੀ ਹਨ।

| ਪਾਤਿਸ਼ਾਹੀ | ਅਵਤਾਰ | ਗੁਰਿਆਈ | ਜੋਤੀ-ਜੋਤਿ |
|---|---|---|---|
| ਪਹਿਲੀ | 27 ਨਵੰਬਰ | ਪ੍ਰਕਾਸ਼ ਤੋਂ | 9 ਅਕਤੂਬਰ |
| ਦੂਜੀ | 21 ਅਪ੍ਰੈਲ | 3 ਅਕਤੂਬਰ | 25 ਮਾਰਚ |
| ਤੀਜੀ | 4 ਮਈ | 22 ਮਾਰਚ | 29 ਸਤੰਬਰ |
| ਚੌਥੀ | 30 ਅਕਤੂਬਰ | 27 ਸਤੰਬਰ | 18 ਸਤੰਬਰ |
| ਪੰਜਵੀਂ | 12 ਅਪ੍ਰੈਲ | 17 ਸਤੰਬਰ | 23 ਮਈ |
| ਛੇਵੀਂ | 5 ਜੂਨ | 13 ਮਈ | 26 ਮਾਰਚ |
| ਸਤਵੀਂ | 3 ਫ਼ਰਵਰੀ | 19 ਮਾਰਚ | 6 ਨਵੰਬਰ |
| ਅਠਵੀਂ | 11 ਜੁਲਾਈ | 6 ਨਵੰਬਰ | 5 ਅਪ੍ਰੈਲ |
| ਨੌਵੀਂ | 11 ਅਪ੍ਰੈਲ | 4 ਅਪ੍ਰੈਲ | 17 ਦਸੰਬਰ |
| ਦਸਵੀਂ | -- | 15 ਦਸੰਬਰ | 18 ਨਵੰਬਰ |

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ 16 ਸਤੰਬਰ
ਗੁਰਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਨੰਦੇੜ) 15 ਨਵੰਬਰ
ਮੀਰੀ ਪੀਰੀ ਦਿਵਸ (ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ) 28 ਜੂਨ

"ਪਿੰਗਲਵਾੜਾ ਮੰਸਾ ਤੇ ਸੰਸਥਾ ਦੇ ਬਾਨੀ ਭਗਤ ਪੂਰਨ ਸਿੰਘ ਜੀ ਬਾਰੇ ਪੂਰੀ ਜਾਣਕਾਰੀ ਤੇ ਵਾਕਫ਼ੀਅਤ ਲਈ ਇਸ ਜੰਤਰੀ ਦੇ ਪੰਨਾ 16 ਤੇ ਛਪੀਆਂ ਪੁਸਤਕਾਂ ਨੂੰ ਜ਼ਰੂਰ ਪੜ੍ਹੋ ਜੀ। ਸੰਸਥਾ ਵੱਲੋਂ ਸਮਾਜਿਕ, ਧਾਰਮਿਕ ਤੇ ਵਾਤਾਵਰਨ ਆਦਿ ਵਿਸ਼ਿਆਂ ਸੰਬੰਧੀ ਸਾਹਿਤ ਸਮੱਗਰੀ ਛਾਪ ਕੇ ਮੁਫ਼ਤ ਵੰਡੀ ਜਾਂਦੀ ਹੈ। ਆਸ ਹੈ ਕਿ ਸੰਗਤਾਂ ਪੁਸਤਕਾਂ ਪੜ੍ਹ ਕੇ ਲਾਭ ਉਠਾਉਣਗੀਆਂ।"
ਧੰਨਵਾਦ ਸਹਿਤ !

ਸੰਪਾਦਕ

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥ ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥ ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥ ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ। ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥ ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥ ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥ ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥

**ਸ਼ਬਦ-ਅਰਥ**

ਫਲਗੁਣਿ-ਫੱਗਣ (ਮਹੀਨੇ) ਵਿੱਚ । ਉਪਾਰਜਨਾ-ਉਪਜ, ਪ੍ਰਕਾਸ਼ । ਸੇਜ-ਹਿਰਦਾ । ਜਾਇ-ਥਾਂ । ਲਵੈ-ਨੇੜੇ। ਹਲਤੁ-ਇਹ ਲੋਕ । ਪਲਤੁ-ਪਰਲੋਕ। ਸਵਾਰਿਓਨੁ-ਉਸ ਪ੍ਰਭੂ ਨੇ ਸਵਾਰ ਦਿੱਤਾ । ਧਾਇ-ਭਟਕਣਾ। ਤਮਾਇ-ਤਮ੍ਹਾ, ਲਾਲਚ ।

ਸਤਿਨਾਮੁ ॥ ਵਾਹਿਗੁਰੂ ॥

| | |
|---|---|
| ਸੰਮਤ ਬਿਕ੍ਰਮੀ | 2079 |
| ਸੰਮਤ ਖ਼ਾਲਸਾ | 324 |
| ਸੰਮਤ ਸਾਕਾ | 1944 |
| ਸੰਮਤ ਹਿਜਰੀ : | 1444 |

## ਫ਼ਰਵਰੀ 2023

## FEBRUARY 2023

ਮਾਘ-ਫੱਗਣ ਨਾਨਕਸ਼ਾਹੀ ਸੰਮਤ 554

| | |
|---|---|
| ਸੰਗਰਾਂਦ | 13 ਫ਼ਰਵਰੀ |
| ਪੂਰਨਮਾਸ਼ੀ | 5 ਫ਼ਰਵਰੀ |
| ਮੱਸਿਆ | 20 ਫ਼ਰਵਰੀ |
| ਪੰਚਮੀ | 24 ਫ਼ਰਵਰੀ |

| | | | | | |
|---|---|---|---|---|---|
| ਐਤ SUNDAY | | 5 23 ਮਾਘ ਮਾਘ ਸੁਦੀ ਪੂਰਨ. | 12 30 ਮਾਘ ਫੱਗਣ ਵਦੀ 6 | 19 7 ਫੱਗਣ ਫੱਗਣ ਵਦੀ 14 | 26 14 ਫੱਗਣ ਫੱਗਣ ਸੁਦੀ 7 |
| ਸੋਮ MONDAY | | 6 24 ਮਾਘ ਫੱਗਣ ਵਦੀ 1 | 13 1 ਫੱਗਣ ਫੱਗਣ ਵਦੀ 7 | 20 8 ਫੱਗਣ ਫੱਗਣ ਵ.ਮੱਸਿਆ | 27 15 ਫੱਗਣ ਫੱਗਣ ਸੁਦੀ 8 |
| ਮੰਗਲ TUESDAY | | 7 25 ਮਾਘ ਫੱਗਣ ਵਦੀ 2 | 14 2 ਫੱਗਣ ਫੱਗਣ ਵਦੀ 8 | 21 9 ਫੱਗਣ ਫੱਗਣ ਸੁਦੀ 1-2 | 28 16 ਫੱਗਣ ਫੱਗਣ ਸੁਦੀ 9 |
| ਬੁੱਧ WEDNESDAY | 1 19 ਮਾਘ ਮਾਘ ਸੁਦੀ 11 | 8 26 ਮਾਘ ਫੱਗਣ ਵਦੀ 3 | 15 3 ਫੱਗਣ ਫੱਗਣ ਵਦੀ 9-10 | 22 10 ਫੱਗਣ ਫੱਗਣ ਸੁਦੀ 3 | |
| ਵੀਰ THURSDAY | 2 20 ਮਾਘ ਮਾਘ ਸੁਦੀ 12 | 9 27 ਮਾਘ ਫੱਗਣ ਵਦੀ 4 | 16 4 ਫੱਗਣ ਫੱਗਣ ਵਦੀ 11 | 23 11 ਫੱਗਣ ਫੱਗਣ ਸੁਦੀ 4 | |
| ਸ਼ੁੱਕਰ FRIDAY | 3 21 ਮਾਘ ਮਾਘ ਸੁਦੀ 13 | 10 28 ਮਾਘ ਫੱਗਣ ਵਦੀ 4 | 17 5 ਫੱਗਣ ਫੱਗਣ ਵਦੀ 12 | 24 12 ਫੱਗਣ ਫੱਗਣ ਸੁਦੀ 5 | |
| ਸ਼ਨੀ SATURDAY | 4 22 ਮਾਘ ਮਾਘ ਸੁਦੀ 14 | 11 29 ਮਾਘ ਫੱਗਣ ਵਦੀ 5 | 18 6 ਫੱਗਣ ਫੱਗਣ ਵਦੀ 13 | 25 13 ਫੱਗਣ ਫੱਗਣ ਸੁਦੀ 6 | |

### ਗੁਰਪੁਰਬ

ਅਵਤਾਰ ਪੁਰਬ ਸਤਵੀਂ ਪਾਤਿਸ਼ਾਹੀ - 3

### ਛੁੱਟੀਆਂ, ਮੇਲੇ ਤੇ ਦਿਨ-ਤਿਉਹਾਰ

| | |
|---|---|
| ਬਰਸੀ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ | 4 |
| ਜਨਮ ਦਿਵਸ ਭਗਤ ਰਵਿਦਾਸ ਜੀ | 5 |
| ਜਨਮ ਦਿਵਸ ਹਜ਼ਰਤ ਅਲੀ ਜੀ | 5 |
| ਮੇਲਾ ਗੁਰੂ ਕਾ ਕੋਟਾ, ਵੱਲਾ (ਅੰਮ੍ਰਿਤਸਰ) | 6 |
| ਵੱਡਾ ਘੱਲੂਘਾਰਾ (ਕੁੱਪ ਰੋਹੀੜਾ) | 9 |
| ਜ.ਦਿ: ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ | 12 |
| ਸਵਾਮੀ ਦਯਾਨੰਦ ਸਰਸਵਤੀ ਜਯੰਤੀ | 15 |
| ਸ੍ਰੀ ਮਹਾਂ ਸ਼ਿਵਰਾਤਰੀ ਵਰਤ | 18 |
| ਸ਼ਹੀਦੀ ਸਾਕਾ ਸ੍ਰੀ ਨਨਕਾਣਾ ਸਾਹਿਬ ਤੇ ਸ੍ਰੀ ਗੰਗਸਰ ਜੈਤੋ | 21 |
| ਹੋਲੀ ਸ਼ੁਰੂ | 27 |

### ਮੂਲ ਮੰਤਰ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ੴ Sat Nam Karta Purakh Nirbhao Nirvair Akal Murat Ajuni Saibhang Gurparsad.

**The Defination of God**

The Absolute cum Sargun being. His naam is Sat means eternal Reality. He is a Creator being Personified. He is above fear and above enemity. He is image of Undying. He is unborn & self existent Lord. He is realisable through Guru's grace.

ਸਤਿਨਾਮੁ ॥ ਵਾਹਿਗੁਰੂ ॥

## ਭਗਤ ਪੂਰਨ ਸਿੰਘ ਜੀ ਦੀ ਸੰਖੇਪ ਜੀਵਨੀ

| | |
|---|---|
| 1. ਨਾਮ | ਭਗਤ ਪੂਰਨ ਸਿੰਘ |
| 2. ਮਾਤਾ ਦਾ ਨਾਮ | ਮਾਤਾ ਮਹਿਤਾਬ ਕੌਰ |
| 3. ਪਿਤਾ ਦਾ ਨਾਮ | ਸ੍ਰੀ ਸ਼ਿੱਬੂ ਮੱਲ |
| 4. ਜਨਮ ਤਾਰੀਖ਼ | 4 ਜੂਨ 1904 |
| 5. ਜਨਮ ਅਸਥਾਨ | ਪਿੰਡ ਤੇ ਡਾਕਖ਼ਾਨਾ ਰਾਜੇਵਾਲ ਰੋਹਣੋਂ, ਤਹਿਸੀਲ ਖੰਨਾ, ਜ਼ਿਲ੍ਹਾ ਲੁਧਿਆਣਾ, ਪੰਜਾਬ। |
| 6. ਸਿੱਖਿਆ | ਦਸਵੀਂ ਜਮਾਤ, ਐਂਗਲੋ ਸੰਸਕ੍ਰਿਤ ਹਾਈ ਸਕੂਲ, ਖੰਨਾ। |
| 7. ਜੀਵਨ ਉਦੇਸ਼ | ਸਮਾਜ ਸੇਵਾ |

(ੳ) ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵਿੱਚ ਸੰਨ 1924 ਤੋਂ 1947 ਤਕ ਨਿਸ਼ਕਾਮ ਸੇਵਾ ਕੀਤੀ। ਉੱਥੇ ਯਾਤਰੀਆਂ ਨੂੰ ਬਿਸਤਰੇ ਦੇਣਾ, ਸਾਈਕਲ ਸਟੈਂਡ 'ਤੇ ਸੇਵਾ ਕਰਨੀ, ਜੂਠੇ ਭਾਂਡੇ ਮਾਂਜਣੇ, ਲੰਗਰ ਵਰਤਾਉਣਾ ਆਦਿ ਉਨ੍ਹਾਂ ਦਾ ਨਿੱਤ-ਕਰਮ ਸੀ।

(ਅ) ਗੁਰਦੁਆਰਾ ਡੇਹਰਾ ਸਾਹਿਬ ਵਿਖੇ ਰੱਬ ਦੇ ਨਾਮ ਉੱਪਰ ਛੱਡੇ ਗਏ ਅਪਾਹਿਜ ਬੱਚੇ ਪਿਆਰਾ ਸਿੰਘ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਸੰਨ 1934 ਵਿੱਚ ਲਈ।

(ੲ) ਗ਼ਰੀਬ ਬੱਚਿਆਂ ਦੀ ਪੜ੍ਹਾਈ ਲਈ ਪੈਸਿਆਂ ਦਾ ਇੰਤਜ਼ਾਮ ਕਰਨਾ।

(ਸ) ਸੜਕਾਂ, ਫੁੱਟਪਾਥਾਂ ਤੇ ਹੋਰ ਥਾਂਵਾਂ 'ਤੇ ਪਏ ਰੋਗੀਆਂ ਤੇ ਬੇਸਹਾਰਾ ਲੋਕਾਂ ਨੂੰ ਹਸਪਤਾਲ ਪਹੁੰਚਾਉਣਾ ਤੇ ਰਾਤ-ਭਰ ਜਾਗ-ਜਾਗ ਕੇ ਉਹਨਾਂ ਦੀ ਦੇਖਭਾਲ ਕਰਨੀ।

(ਹ) ਅਗਸਤ 1947 ਤੋਂ ਦਸੰਬਰ 1948 ਤਕ ਦੇਸ਼ ਦੀ ਵੰਡ ਉਪਰੰਤ ਖ਼ਾਲਸਾ ਕਾਲਜ ਅੰਮ੍ਰਿਤਸਰ ਵਿੱਚ ਲੱਗੇ ਰਫਿਊਜੀ ਕੈਂਪ ਵਿੱਚ ਅਪਾਹਿਜਾਂ ਤੇ ਲਾਵਾਰਸ ਰੋਗੀਆਂ ਦੀ ਸੇਵਾ ਕਰਨੀ।

(ਕ) ਸੰਨ 1948 ਤੋਂ 1955 ਤਕ ਫੁੱਟਪਾਥਾਂ ਉੱਤੇ, ਰੁੱਖਾਂ ਦੀ ਛਾਵੇਂ ਝੌਂਪੜੀਆਂ ਬਣਾ ਕੇ ਲਾਵਾਰਸ, ਬੇਸਹਾਰਾ ਤੇ ਦਇਆਮਈ ਹਾਲਤ ਵਿੱਚ ਪਏ ਲੋਕਾਂ ਦੀ ਸੇਵਾ-ਸੰਭਾਲ ਕਰਨੀ। ਉਹਨਾਂ ਲਈ ਘਰਾਂ ਤੇ ਦੁਕਾਨਾਂ ਤੋਂ ਖਾਣਾ ਮੰਗ ਕੇ ਲਿਆਉਣਾ, ਉਹਨਾਂ ਨੂੰ ਹਸਪਤਾਲ ਲਿਜਾਣਾ, ਦਵਾਈਆਂ ਦਾ ਪ੍ਰਬੰਧ ਕਰਨਾ ਅਤੇ ਉਹਨਾਂ ਦੇ ਮਲ-ਮੂਤਰ ਵਾਲੇ ਕੱਪੜਿਆਂ ਨੂੰ ਸਾਫ਼ ਕਰਨਾ ਉਹਨਾਂ ਦਾ ਨਿੱਤ-ਕਰਮ ਸੀ।

(ਖ) ਸੰਨ 1958 ਨੂੰ ਤਹਿਸੀਲਪੁਰਾ ਜੀ.ਟੀ.ਰੋਡ ਉੱਪਰ ਜਗ੍ਹਾ ਮੁੱਲ ਖ਼ਰੀਦ ਕੇ ਪਿੰਗਲਵਾੜਾ ਦੀ ਨੀਂਹ ਰੱਖੀ, ਜਿੱਥੇ ਮਾਨਸਿਕ ਬਿਮਾਰਾਂ, ਲਾਵਾਰਸ ਰੋਗੀਆਂ, ਲੂਲ੍ਹੇ, ਲੰਗੜਿਆਂ ਤੇ ਬਜ਼ੁਰਗਾਂ ਦੀ ਸੇਵਾ ਸੰਭਾਲ ਹੋਣ ਲੱਗੀ। ਛੋਟੇ ਬੱਚਿਆਂ ਨੂੰ ਪੜ੍ਹਾਈ ਲਈ ਸਕੂਲ ਭੇਜਣਾ। ਸੇਵਾ ਦੇ ਇਸ ਉਦੇਸ਼ ਨੂੰ ਪੂਰਾ ਕਰਨ ਲਈ ਉਹਨਾਂ ਆਪਣੇ ਇਕ ਹੱਥ ਵਿੱਚ ਦਾਨ-ਪਾਤਰ ਅਤੇ ਦੂਜੇ ਹੱਥ ਵਿੱਚ ਘੰਟੀ ਲੈ ਕੇ ਲੋਕਾਂ ਤੋਂ ਦਾਨ ਇਕੱਠਾ ਕੀਤਾ।

(ਗ) 30 ਮਈ 1955 ਨੂੰ ਪੂਰਨ ਪ੍ਰਿੰਟਿੰਗ ਪ੍ਰੈਸ ਦੀ ਸਥਾਪਨਾ ਕੀਤੀ। ਵਧਦੀ ਹੋਈ ਆਬਾਦੀ, ਪ੍ਰਦੂਸ਼ਣ, ਕੁਦਰਤੀ ਸਾਧਨਾਂ ਦੀ ਬਰਬਾਦੀ, ਭੂ-ਖੋਰ, ਜੰਗਲਾਂ ਦੀ ਅੰਨ੍ਹੇਵਾਹ ਕਟਾਈ, ਨਸ਼ਿਆਂ ਤੋਂ ਹੋਣ ਵਾਲੀਆਂ ਹਾਨੀਆਂ, ਸਾਦੇ ਜੀਵਨ ਦੀ ਮਹੱਤਤਾ ਅਤੇ ਅਨੇਕਾਂ ਇਹੋ ਜਿਹੇ ਹੋਰ ਸਮਾਜ ਨੂੰ ਜਗਾਉਣ ਵਾਲੇ ਵਿਸ਼ਿਆਂ ਉੱਪਰ ਸਾਹਿਤ ਸਮੱਗਰੀ ਛਾਪ ਕੇ ਲੋਕਾਂ ਵਿੱਚ ਮੁਫ਼ਤ ਵੰਡੀ ਜਾਂਦੀ ਰਹੀ ਤੇ ਹੁਣ ਵੀ ਵੰਡੀ ਜਾ ਰਹੀ ਹੈ।

—ਉਹਨਾਂ ਵਿਦਵਾਨਾਂ ਤੇ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਛਾਪ ਕੇ ਲੋਕਾਂ ਵਿੱਚ ਮੁਫ਼ਤ ਵੰਡੀਆਂ ਜਿਨ੍ਹਾਂ ਵਿਦਵਾਨਾਂ ਦੀ ਸਮਾਜ ਨੂੰ ਕੋਈ ਦੇਣ ਹੈ।

—5 ਅਗਸਤ 1992 ਨੂੰ ਭਗਤ ਪੂਰਨ ਸਿੰਘ ਜੀ ਮਾਨਵਤਾ ਦੀ ਸੇਵਾ ਕਰਦੇ ਹੋਏ ਸਰੀਰ ਨੂੰ ਤਿਆਗ ਗਏ।

### ਮਾਣ-ਸਨਮਾਨ

| | |
|---|---|
| 1. ਪਦਮ ਸ੍ਰੀ ਅਵਾਰਡ | 1981 |
| 2. ਹਾਰਮਨੀ ਅਵਾਰਡ | 1990 |
| 3. ਲੋਕ ਰਤਨ ਅਵਾਰਡ | 1991 |
| 4. ਭਾਈ ਘਨੱਈਆ ਅਵਾਰਡ | 1991 |
| 5. ਸਰਬੱਤ ਦਾ ਭਲਾ ਅਵਾਰਡ ਅਕਾਲ ਚਲਾਣਾ ਉਪਰੰਤ | |

ਇਨ੍ਹਾਂ ਮਾਣ-ਸਨਮਾਨਾਂ ਤੋਂ ਇਲਾਵਾ ਕਈ ਹੋਰ ਧਾਰਮਿਕ ਤੇ ਸਮਾਜਿਕ ਸੰਸਥਾਵਾਂ ਨੇ ਉਨ੍ਹਾਂ ਨੂੰ ਮਾਨਵਤਾ ਦੇ ਪ੍ਰਤੀ ਕੀਤੀਆਂ ਗਈਆਂ ਸੇਵਾਵਾਂ ਬਦਲੇ ਅਨੇਕਾਂ ਪ੍ਰਸ਼ੰਸਾ-ਪੱਤਰ ਤੇ ਮਾਣ-ਸਨਮਾਨ ਪ੍ਰਦਾਨ ਕੀਤੇ।

ਮੌਜੂਦਾ ਸਮੇਂ 'ਚ ਇਹ ਸੰਸਥਾ ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ ਦੇ ਨਾਮ ਨਾਲ ਦੇਸ਼ਾਂ-ਵਿਦੇਸ਼ਾਂ ਵਿੱਚ ਪ੍ਰਸਿੱਧੀ ਪ੍ਰਾਪਤ ਕਰ ਚੁੱਕੀ ਹੈ।

ਨੋਟ: *ਪਦਮ ਸ੍ਰੀ ਅਵਾਰਡ ਉਹਨਾਂ ਨੇ ਸੰਨ 1984 ਵਿੱਚ 'ਬਲੂ ਸਟਾਰ ਉਪਰੇਸ਼ਨ' ਦੇ ਰੋਸ ਵਜੋਂ ਭਾਰਤ ਸਰਕਾਰ ਨੂੰ ਵਾਪਸ ਕਰ ਦਿੱਤਾ ਸੀ।

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥ ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥ ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥

ਸ਼ਬਦ-ਅਰਥ

ਚੇਤਿ-ਚੇਤ ਮਹੀਨੇ ਵਿੱਚ । ਘਣਾ-ਬਹੁਤ । ਮਿਲ-ਮਿਲ ਕੇ । ਰਸਨਾ-ਜੀਭ। ਭਣਾ-ਉਚਾਰਨ । ਜਿਨਿ-ਜਿਸ ਮਨੁੱਖ ਨੇ । ਤਿਸਹਿ-ਉਸ ਨੂੰ। ਗਣਾ-ਆਇਆ ਸਮਝੋ । ਜਣਾ-ਜਾਣ । ਮਹੀਅਲਿ-ਮਹੀ ਤਲਿ, ਧਰਤੀ ਦੇ ਤਲ ਉੱਤੇ, ਪੁਲਾੜ ਵਿੱਚ, ਅਕਾਸ਼ ਵਿੱਚ। ਮਣਾ-ਮਣਾਂ ਮੂੰਹੀਂ, ਬਹੁਤ । ਕੰਉ-ਨੂੰ । ਮਨਾ-ਮਨਿ, ਮਨ ਵਿੱਚ। ਤਿਸ ਕੈ ਪਾਇ-ਉਸ ਮਨੁੱਖ ਦੇ ਪੈਰੀਂ। ਲਗਾ-ਲੱਗਾਂ, ਮੈਂ ਲੱਗਦਾ ਹਾਂ ।

ਸਤਿਨਾਮੁ ॥ ਵਾਹਿਗੁਰੂ ॥

| | |
|---|---|
| ਸੰਮਤ ਬਿਕ੍ਰਮੀ | 2079-80 |
| ਸੰਮਤ ਖ਼ਾਲਸਾ | 324 |
| ਸੰਮਤ ਸਾਕਾ | 1944-45 |
| ਸੰਮਤ ਹਿਜਰੀ | 1444 |

# ਮਾਰਚ 2023

# MARCH 2023

ਫੱਗਣ-ਚੇਤਰ ਨਾਨਕਸ਼ਾਹੀ ਸੰਮਤ 554-55

| | |
|---|---|
| ਸੰਗਰਾਂਦ | 14 ਮਾਰਚ |
| ਪੂਰਨਮਾਸ਼ੀ | 7 ਮਾਰਚ |
| ਮੱਸਿਆ | 21 ਮਾਰਚ |
| ਪੰਚਮੀ | 26 ਮਾਰਚ |
| ਦਸਮੀ | 1,31 ਮਾਰਚ |

| | | | | | |
|---|---|---|---|---|---|
| ਐਤ SUNDAY | ✶ | 5<br>21 ਫੱਗਣ<br>ਫੱਗਣ ਸੁਦੀ 13 | 12<br>28 ਫੱਗਣ<br>ਚੇਤਰ ਵਦੀ ੫ | 19<br>6 ਚੇਤਰ<br>ਚੇਤਰ ਵ.12-13 | 26<br>13 ਚੇਤਰ<br>ਚੇਤਰ ਸੁਦੀ 5 |
| ਸੋਮ MONDAY | ✶ | 6<br>22 ਫੱਗਣ<br>ਫੱਗਣ ਸੁਦੀ 14 | 13<br>29 ਫੱਗਣ<br>ਚੇਤਰ ਵਦੀ 6 | 20<br>7 ਚੇਤਰ<br>ਚੇਤਰ ਵਦੀ 14 | 27<br>14 ਚੇਤਰ<br>ਚੇਤਰ ਸੁਦੀ 6 |
| ਮੰਗਲ TUESDAY | ✶ | 7<br>23 ਫੱਗਣ<br>ਫੱਗਣ ਸੁ. ਪੂਰਨ | 14<br>1 ਚੇਤਰ<br>ਚੇਤਰ ਵਦੀ 7 | 21<br>8 ਚੇਤਰ<br>ਚੇਤਰ ਵ.ਮੱਸਿਆ | 28<br>15 ਚੇਤਰ<br>ਚੇਤਰ ਸੁਦੀ 7 |
| ਬੁੱਧ WEDNESDAY | 1<br>17 ਫੱਗਣ<br>ਫੱਗਣ ਸੁਦੀ 10 | 8<br>24 ਫੱਗਣ<br>ਚੇਤਰ ਵਦੀ 1 | 15<br>2 ਚੇਤਰ<br>ਚੇਤਰ ਵਦੀ 8 | 22<br>9 ਚੇਤਰ<br>ਚੇਤਰ ਸੁਦੀ 1 | 29<br>16 ਚੇਤਰ<br>ਚੇਤਰ ਸੁਦੀ 8 |
| ਵੀਰ THURSDAY | 2<br>18 ਫੱਗਣ<br>ਫੱਗਣ ਸੁਦੀ 11 | 9<br>25 ਫੱਗਣ<br>ਚੇਤਰ ਵਦੀ 2 | 16<br>3 ਚੇਤਰ<br>ਚੇਤਰ ਵਦੀ 9 | 23<br>10 ਚੇਤਰ<br>ਚੇਤਰ ਸੁਦੀ 2 | 30<br>17 ਚੇਤਰ<br>ਚੇਤਰ ਸੁਦੀ 9 |
| ਸ਼ੁੱਕਰ FRIDAY | 3<br>19 ਫੱਗਣ<br>ਫੱਗਣ ਸੁਦੀ 11 | 10<br>26 ਫੱਗਣ<br>ਚੇਤਰ ਵਦੀ 3 | 17<br>4 ਚੇਤਰ<br>ਚੇਤਰ ਵਦੀ 10 | 24<br>11 ਚੇਤਰ<br>ਚੇਤਰ ਸੁਦੀ 3 | 31<br>18 ਚੇਤਰ<br>ਚੇਤਰ ਸੁਦੀ 10 |
| ਸ਼ਨੀ SATURDAY | 4<br>20 ਫੱਗਣ<br>ਫੱਗਣ ਸੁਦੀ 12 | 11<br>27 ਫੱਗਣ<br>ਚੇਤਰ ਵਦੀ 4 | 18<br>5 ਚੇਤਰ<br>ਚੇਤਰ ਵਦੀ 11 | 25<br>12 ਚੇਤਰ<br>ਚੇਤਰ ਸੁਦੀ 4 | ✶ |

## ਗੁਰਪੁਰਬ

| | |
|---|---|
| ਗੁਰਿਆਈ ਸਤਵੀਂ ਪਾਤਿਸ਼ਾਹੀ- | 19 |
| ਗੁਰਿਆਈ ਤੀਜੀ ਪਾਤਿਸ਼ਾਹੀ- | 22 |
| ਜੋਤੀ ਜੋਤ ਦੂਜੀ ਪਾਤਿਸ਼ਾਹੀ- | 25 |
| ਜੋਤੀ ਜੋਤ ਛੇਵੀਂ ਪਾਤਿਸ਼ਾਹੀ- | 26 |

## ਛੁੱਟੀਆਂ ਤੇ ਦਿਨ-ਤਿਉਹਾਰ

| | |
|---|---|
| ਮੇਲਾ ਡੇਰਾ ਬਾਬਾ ਨਾਨਕ | 5 |
| ਮੇਲਾ ਬਾਬਾ ਵਡਭਾਗ ਸਿੰਘ (ਊਨਾ) | 4-8 |
| ਹੋਲੀ | 7 |
| ਹੋਲਾ ਮਹੱਲਾ (ਸ੍ਰੀ ਅਨੰਦਪੁਰ ਸਾਹਿਬ) | 8 |
| ਜ: ਸਿ: ਸੰਤ ਅਤਰ ਸਿੰਘ ਜੀ ਮਸਤੂਆਣਾ ਨਾਨਕਸਰ ਚੀਮਾ(ਸੰਗਰੂਰ) | 15-17 |
| ਨਵਰਾਤਰੇ ਸ਼ੁਰੂ | 22 |
| ਸ਼ਹੀਦੀ ਮੇਲਾ ਸ਼ਹੀਦ ਭਗਤ ਸਿੰਘ ਹੁਸੈਨੀਵਾਲਾ (ਫਿਰੋਜ਼ਪੁਰ) | 23 |
| ਰਮਜਾਨ ਰੋਜ਼ੇ ਸ਼ੁਰੂ | 24 |
| ਬਾਬਾ ਈਸ਼ਰ ਸਿੰਘ ਜੀ ਕਲੇਰਾਂ ਵਾਲੇ ਨਾਨਕਸਰ | 26 |
| ਰਾਮ ਨੌਮੀ | 30 |

ਚੇਤੇ ਰਹੇ :- ਸ੍ਰੀ ਦਰਬਾਰ ਸਾਹਿਬ ਰੱਬ ਦਾ ਘਰ ਹੈ। ਸ੍ਰਿਸ਼ਟੀ ਦੀ ਰਚਨਾ ਕਰਨ ਪਿੱਛੋਂ ਰੱਬ ਇਸ ਦੀ ਰੱਖਿਆ ਦੇ ਸੰਬੰਧ ਵਿੱਚ ਬੇਫਿਕਰ ਨਹੀਂ ਰਹਿ ਸਕਦਾ ਸੀ। ਉਸ ਨੇ ਮਨੁੱਖ ਨੂੰ ਬੁੱਧੀ ਦੇ ਕੇ ਇਸ ਯੋਗ ਬਣਾ ਛੱਡਿਆ ਕਿ ਉਹ ਵਾਹਿਗੁਰੂ ਨੂੰ ਮਿਲਣ ਵਾਲੇ ਅਤੇ ਉਸ ਦੀ ਸਿਫ਼ਤ ਕਰਨ ਵਾਲੇ ਤਿੰਨ ਸਾਧਨਾਂ-ਧਰਤੀ, ਪਾਣੀ ਤੇ ਹਵਾ ਨੂੰ ਸੰਭਾਲ ਕੇ ਰੱਖਣ ਲਈ ਗਿਆਨ ਪੈਦਾ ਕਰ ਸਕੇ ਤੇ ਜਿਉਂਦੇ ਰਹਿ ਸਕੇ। ਪਰਮਾਤਮਾ ਨੇ ਸਰੀਰ ਧਾਰਨ ਕਰਕੇ ਦੁਨੀਆਂ ਵਿੱਚ ਤਾਂ ਆਉਣਾ ਨਹੀਂ ਹੁੰਦਾ। ਉਸ ਨੇ ਬੰਦੇ ਨੂੰ ਦਿਮਾਗ਼ ਦੇ ਕੇ ਉਸ ਨੂੰ ਕਹਿ ਦਿੱਤਾ ਸੀ ਕਿ ਦੇਖ ਭਾਈ, ਅੱਗੇ ਤੋਂ ਜੋ ਵੀ ਹੁਣ ਤੂੰ ਆਪਣਾ ਨਫ਼ਾ ਨੁਕਸਾਨ ਆਪ ਸੋਚਣਾ ਹੈ, ਮੈਂ ਸਰੀਰ ਧਾਰ ਕੇ ਸੰਸਾਰ ਵਿੱਚ ਨਹੀਂ ਆਉਣਾ। ਦੁਨੀਆਂ ਦੇ ਬੰਦਿਆਂ ਨੂੰ ਉਨ੍ਹਾਂ ਦੇ ਬਚਾਉ ਤੇ ਜੀਵਨ ਦੇ ਜ਼ਰੂਰੀ ਸਾਧਨਾਂ ਦੀ ਰੱਖਿਆ ਤੇ ਉਨ੍ਹਾਂ ਨੂੰ ਪੈਦਾ ਕਰਨ ਦਾ ਗਿਆਨ ਦੇਣ ਦੀ ਜ਼ਿੰਮੇਵਾਰੀ ਤੋਂ ਬਚਣ ਲਈ ਮੈਂ ਜਿਹੜੀ ਦੂਜੀ ਦਾਤ ਦੁਨੀਆਂ ਦੇ ਲੋਕਾਂ ਨੂੰ ਦੇ ਸਕਦਾ ਸਾਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੈਸੇ ਧਰਮ ਗ੍ਰੰਥ ਹਨ।

—ਕਰਮ ਪ੍ਰਕਾਸ਼ ਸਿੰਘ

ਸਤਿਨਾਮੁ ॥ ਵਾਹਿਗੁਰੂ ॥

## ਡਾ. ਇੰਦਰਜੀਤ ਕੌਰ, ਪ੍ਰਧਾਨ ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ ਬਾਰੇ ਵਾਕਫ਼ੀ

| | |
|---|---|
| 1. ਨਾਮ | ਡਾਕਟਰ ਇੰਦਰਜੀਤ ਕੌਰ |
| 2. ਪਿਤਾ ਦਾ ਨਾਮ | ਡਾ. ਹਰਬੰਸ ਸਿੰਘ |
| 3. ਮਾਤਾ ਦਾ ਨਾਮ | ਮਾਤਾ ਰਣਜੀਤ ਕੌਰ |
| 4. ਜਨਮ ਤਾਰੀਖ | 25 ਜਨਵਰੀ 1942 |
| 5. ਵਿੱਦਿਅਕ ਯੋਗਤਾ : | ਐਮ.ਬੀ.ਬੀ.ਐਸ. ਸਰਕਾਰੀ ਕਾਲਜ ਪਟਿਆਲਾ 1967 |
| ਤਜਰਬਾ : | ਪੰਜਾਬ ਸਿਵਲ ਮੈਡੀਕਲ ਸਰਵਿਸਜ਼ (P.C.M.S.) (1967 ਤੋਂ 1973 ਤਕ।) |

ਵੱਖ-ਵੱਖ ਸੰਗਠਨਾਂ/ਸੰਸਥਾਵਾਂ ਵਿੱਚ ਮੈਂਬਰਸ਼ਿਪ

1. ਮੈਂਬਰ ਇੰਡੀਅਨ ਮੈਡੀਕਲ ਐਸੋਸੀਏਸ਼ਨ।
2. ਮੈਂਬਰ/ਟਰੱਸਟੀ ਇੰਪਰੂਵਮੈਂਟ ਟਰੱਸਟ ਸੰਗਰੂਰ 1976 ਤੋਂ 1981 ਤਕ।
3. ਵਾਈਸ ਪ੍ਰੈਜ਼ੀਡੈਂਟ ਇੰਡੋ-ਸੋਵੀਅਤ ਕਲਚਰਲ ਸੋਸਾਇਟੀ 1977-1981 ਤਕ।
4. ਮੈਂਬਰ, ਸੰਤ ਹਰਚੰਦ ਸਿੰਘ ਲੌਂਗੋਵਾਲ ਮੈਮੋਰੀਅਲ ਕਮੇਟੀ 1985 ਤੋਂ ਹੁਣ ਤਕ।
5. ਮੈਂਬਰ, ਚਾਈਲਡ ਵੈਲਫੇਅਰ ਸੋਸਾਇਟੀ ਪੰਜਾਬ 1987-88 ਤਕ।
6. ਮੈਂਬਰ, ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ 1988 ਤੋਂ।
7. ਮੀਤ ਪ੍ਰਧਾਨ, ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ 1988-1992 ਤਕ।
8. ਪ੍ਰਧਾਨ, ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ 15-8-1992 ਤੋਂ ਹੁਣ ਤਕ।

ਮਾਣ ਸਨਮਾਨ

1. ਮਾਈ ਭਾਗੋ ਅਵਾਰਡ (ਪੰਜਾਬ ਸਟੇਟ ਅਵਾਰਡ 1998)।
2. ਬਾਲ ਸਹਿਯੋਗ ਅਵਾਰਡ (ਮੁੱਖ ਮੰਤਰੀ, ਦਿੱਲੀ 2001)।
3. ਪੰਜ ਪਾਣੀ ਅਵਾਰਡ (ਦੂਰ-ਦਰਸ਼ਨ ਜਲੰਧਰ 2005)।
4. ਵਾਈਬਰੈਂਟ ਇੰਡੀਅਨ ਅਵਾਰਡ (ਡਿਵੈਲਪਰ ਇੰਡੀਆ, ਚੇਨੱਈ 2006)।
5. ਭਗਤ ਪੂਰਨ ਸਿੰਘ ਅਵਾਰਡ (ਬਾਬਾ ਫ਼ਰੀਦ ਫਾਊਂਡੇਸ਼ਨ, ਫ਼ਰੀਦਕੋਟ)।
6. ਭਗਤ ਪੂਰਨ ਸਿੰਘ ਅਵਾਰਡ (ਪੰਜਾਬੀ ਹੈਰੀਟੇਜ ਆਰਗੇਨਾਈਜ਼ੇਸ਼ਨ ਪੈਲੇਟਾਈਨ, ਸ਼ਿਕਾਗੋ, ਅਮਰੀਕਾ 2007)।
7. ਸ੍ਰੀ ਰਾਮਾ ਹਿਊਮੈਨੀਟੇਰੀਅਨ ਅਵਾਰਡ (ਹਿਮਾਲਿਆ ਇੰਸਟੀਚਿਊਟ ਹਸਪਤਾਲ ਟਰੱਸਟ ਦੇਹਰਾਦੂਨ 2007)।
8. ਪਦਮ-ਭੂਸ਼ਨ ਅਵਾਰਡ (ਰਾਸ਼ਟਰੀ ਸਨਮਾਨ ਜਨਵਰੀ 2008)।
9. ਰਾਸ਼ਟਰੀ ਘੱਟ ਗਿਣਤੀ ਕਮਿਸ਼ਨ ਅਵਾਰਡ 2008 (ਰਾਸ਼ਟਰੀ ਘੱਟ ਗਿਣਤੀ ਕਮਿਸ਼ਨ ਵੱਲੋਂ)
10. ਸਿੱਖਾਂ ਵਿੱਚ ਉੱਤਮ ਸਨਮਾਨ (ਸਿੱਖ ਧਾਰਮਿਕ ਤੇ ਵਿੱਦਿਅਕ ਕਾਨਫਰੰਸ ਅਮਰੀਕਾ, 6 ਜੁਲਾਈ 2008)।
11. 2004 ਨੂੰ ਬਾਰਸੀਲੋਨਾ ਵਿਖੇ ਹੋਈ 'ਕਾਊਂਸਲ ਫਾਰ ਪਾਰਲੀਮੈਂਟ ਆਫ਼ ਵਰਲਡ ਰਿਲੀਜਿਨਜ਼' ਦੇ ਸੱਦੇ 'ਤੇ ਸਪੇਨ ਗਏ।
12. ਕੈਨੇਡੀਅਨ ਪਾਰਲੀਮੈਂਟ ਮੈਂਬਰਾਂ ਵੱਲੋਂ 17 ਨਵੰਬਰ, 2005 ਨੂੰ ਕੈਨੇਡਾ ਵਿਖੇ ਸਨਮਾਨਿਤ ਕੀਤਾ ਗਿਆ।
13. ਲਾਈਫ਼ ਟਾਈਮ ਅਚੀਵਮੈਂਟ ਅਵਾਰਡ ਲੰਦਨ ਦੀ ਸੰਸਥਾ 'ਸਿੱਖ ਡਾਇਰੈਕਟਰੀ' ਵੱਲੋਂ।

## ਜੀਵਨ ਸੇਧਾਂ

* ਆਪਣੀਆਂ ਧਾਰਮਿਕ ਸੰਸਥਾਵਾਂ ਨੂੰ ਨਾ ਭੁੱਲੋ; ਇਹ ਤੁਹਾਡੇ ਲਈ ਪ੍ਰੇਰਨਾ, ਖ਼ੁਸ਼ੀ ਅਤੇ ਮੁਕਤੀ ਦਾ ਸਾਧਨ ਹਨ।
* ਮੇਰੀ ਮਾਤਾ ਮੈਨੂੰ ਸਦਾ ਇਹੋ ਅਸੀਸ ਦਿੰਦੀ ਹੁੰਦੀ ਸੀ ਕਿ ਮੈਨੂੰ ਰੱਬ ਦਾ ਨਾਮ ਕਿਸੇ ਪਲ ਵੀ ਨਾ ਭੁੱਲੇ ਤੇ ਸੁਆਸ-ਸੁਆਸ ਵਾਹਿਗੁਰੂ ਦੇ ਨਾਮ ਦਾ ਜਾਪ ਮੇਰੇ ਹਿਰਦੇ ਵਿੱਚ ਹਰ ਵੇਲੇ ਹੁੰਦਾ ਰਹੇ।
* ਨਾਮ ਸਿਮਰਨ ਨਾਲ ਗੁਰਸਿੱਖ ਭਾਰਾ ਗਊਹਰਾ ਹੋ ਕੇ ਆਪਣਾ ਜੀਵਨ ਤੋਰਦਾ ਹੈ; ਉਸ ਵਿੱਚੋਂ ਸੁੱਤੇ ਹੀ ਸੱਚ, ਪਿਆਰ, ਸੇਵਾ, ਅਨੰਦ ਆਦਿਕ ਗੁਣ ਨਿਕਲਦੇ ਹਨ।
* ਮੁਸੀਬਤਾਂ ਝੱਲਦਿਆਂ ਹੋਇਆਂ ਵੀ ਮੈਂ ਕਈ ਵਰ੍ਹਿਆਂ ਤਕ ਸਾਰੇ ਕੰਮ ਕਰਦਾ ਰਿਹਾ, ਕਿਉਂਕਿ ਇਸ ਨਾਲ ਮੇਰੀ ਰੂਹ ਨੂੰ ਖੁਸ਼ੀ ਮਿਲਦੀ ਸੀ।
* ਜਦੋਂ ਪਿਆਰਾ ਬਹੁਤ ਛੋਟਾ ਹੁੰਦਾ ਰੋਂਦਾ ਸੀ ਤਾਂ ਮੇਰੇ ਅੰਦਰ ਦੀ ਮਮਤਾ ਉਸਦੇ ਦਰਦ ਅਤੇ ਲੋੜ ਨੂੰ ਝੱਟ ਸਮਝ ਜਾਂਦੀ ਸੀ।
* ਮੇਰੇ ਕੋਲ ਪੈਸਾ ਨਾ ਹੋਣ ਕਾਰਨ ਮੈਨੂੰ ਤੁਰਨਾ ਪੈਂਦਾ ਸੀ। ਪਰ ਤੁਰਦਿਆਂ ਹੋਇਆਂ ਮੈਂ ਆਪਣੇ ਆਪ ਨੂੰ ਇਹ ਯਕੀਨ ਦਿਵਾਉਂਦਾ ਸੀ ਕਿ ਕਿਤੇ ਜਾਣੇ ਅਣਜਾਣੇ ਮੇਰਾ ਪੈਰ ਕਿਸੇ ਕੀੜੀ ਜਾਂ ਹੋਰ ਸੂਖਮ ਜੀਵ ਉੱਪਰ ਨਾ ਆ ਜਾਵੇ।
* ਕੁਝ ਬੱਚੇ ਜੋ ਬਹੁਤ ਪ੍ਰਤਿਭਾਸ਼ਾਲੀ ਹੁੰਦੇ ਹਨ, ਬਹੁਤ ਗ਼ਰੀਬ ਘਰਾਂ ਵਿੱਚ ਪੈਦਾ ਹੁੰਦੇ ਹਨ। ਸਾਨੂੰ ਉਨ੍ਹਾਂ ਦੀ ਵਿੱਦਿਆ ਲਈ ਵਿਸ਼ੇਸ਼ ਉਪਰਾਲੇ ਕਰਨੇ ਚਾਹੀਦੇ ਹਨ।
* ਕੇਸਾਂ ਅਤੇ ਦਾੜ੍ਹੀ ਦੁਆਰਾ ਬੰਦੇ ਦਾ ਸਰੂਪ ਪੂਰਨ ਹੁੰਦਾ ਹੈ, ਸੁੰਦਰਤਾ ਮਿਲਦੀ ਹੈ ਤੇ ਸਿਰ ਉੱਤੇ ਰੱਬ ਦੀ ਸਤਰ ਦੀ ਇਕ ਰੂਹਾਨੀ ਛਤਰੀ ਤਣੀ ਹੋਈ ਮਹਿਸੂਸ ਹੁੰਦੀ ਹੈ। ਉਸਨੂੰ ਹਰ ਕੋਮਲ ਭਾਵਾਂ ਵਾਲਾ ਮਹਿਸੂਸ ਕਰ ਸਕਦਾ ਹੈ।
* ਅਰਾਮ ਦੀ ਤਲਾਸ਼ ਨਾ ਕਰੋ, ਕੰਮਾਂ ਦੀ ਤਲਾਸ਼ ਕਰੋ-ਤੇ ਕੰਮ ਵੀ ਔਖਿਆਂ ਦੀ, ਜਿਨ੍ਹਾਂ ਨੂੰ ਕਰਨ ਲਈ ਸ਼ਕਤੀ ਦੀ ਲੋੜ ਹੋਵੇ ਤੇ ਜਿਨ੍ਹਾਂ ਨੂੰ ਕਰਨ ਤੋਂ ਸ਼ਕਤੀ ਪੈਦਾ ਹੁੰਦੀ ਹੋਵੇ।

—ਭਗਤ ਪੂਰਨ ਸਿੰਘ

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥ ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥ ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥

**ਸ਼ਬਦ-ਅਰਥ**

ਵੈਸਾਖਿ-ਵੈਸਾਖ ਮਹੀਨੇ ਵਿੱਚ । ਵਾਢੀਆ-ਪੜੀ ਤੋਂ ਵਿਛੜੀਆਂ ਹੋਈਆਂ । ਬਿਛੋਹੁ-ਪ੍ਰੇਮ ਦੀ ਅਣਹੋਂਦ । ਮਾਇਆ ਧੋਹੁ-ਧੋਹੁ ਰੂਪ ਮਾਇਆ, ਮਨਮੋਹਣੀ ਮਾਇਆ । ਕਲਤ੍ਰ-ਇਸਤਰੀ । ਪਲਚਿ-ਫਸ ਕੇ, ਉਲਝ ਕੇ । ਧੰਧੈ ਮੋਹੁ-ਧੰਧੇ ਦਾ ਮੋਹ । ਦਯੁ-ਪਿਆਰਾ ਪ੍ਰਭੂ । ਵਿਗੁਚਣਾ-ਖੁਆਰ ਹੋਈਦਾ ਹੈ। ਸੋਇ-ਸ਼ੋਭਾ।

ਸਤਿਨਾਮੁ ॥ ਵਾਹਿਗੁਰੂ ॥

| | | | | |
|---|---|---|---|---|
| ਸੰਮਤ ਬਿਕ੍ਰਮੀ | 2080 | | ਸੰਗਰਾਂਦ | 14 ਅਪ੍ਰੈਲ |
| ਸੰਮਤ ਖਾਲਸਾ | 324-25 | | ਪੂਰਨਮਾਸ਼ੀ | 6 ਅਪ੍ਰੈਲ |
| ਸੰਮਤ ਸਾਕਾ | 1945 | | ਮੱਸਿਆ | 20 ਅਪ੍ਰੈਲ |
| ਸੰਮਤ ਹਿਜਰੀ | 1444 | | ਪੰਚਮੀ | 25 ਅਪ੍ਰੈਲ |
| | | | ਦਸਮੀ | 30 ਅਪ੍ਰੈਲ |

# ਅਪ੍ਰੈਲ 2023
# APRIL 2023

ਚੇਤਰ-ਵੈਸਾਖ ਨਾਨਕਸ਼ਾਹੀ ਸੰਮਤ 555

| | | | | | |
|---|---|---|---|---|---|
| ਐਤ SUNDAY | 30 17 ਵੈਸਾਖ ਵੈਸਾਖ ਸੁਦੀ 10 | 2 20 ਚੇਤਰ ਚੇਤਰ ਸੁਦੀ 12 | 9 27 ਚੇਤਰ ਵੈਸਾਖ ਵਦੀ 3 | 16 3 ਵੈਸਾਖ ਵੈਸਾਖ ਵਦੀ 11 | 23 10 ਵੈਸਾਖ ਵੈਸਾਖ ਸੁਦੀ 3 |
| ਸੋਮ MONDAY | | 3 21 ਚੇਤਰ ਚੇਤਰ ਸੁਦੀ 12 | 10 28 ਚੇਤਰ ਵੈਸਾਖ ਵਦੀ 4 | 17 4 ਵੈਸਾਖ ਵੈਸਾਖ ਵਦੀ 12 | 24 11 ਵੈਸਾਖ ਵੈਸਾਖ ਸੁਦੀ 4 |
| ਮੰਗਲ TUESDAY | | 4 22 ਚੇਤਰ ਚੇਤਰ ਸੁਦੀ 13 | 11 29 ਚੇਤਰ ਵੈਸਾਖ ਵਦੀ 5-6 | 18 5 ਵੈਸਾਖ ਵੈਸਾਖ ਵਦੀ 13 | 25 12 ਵੈਸਾਖ ਵੈਸਾਖ ਸੁਦੀ 5 |
| ਬੁੱਧ WEDNESDAY | | 5 23 ਚੇਤਰ ਚੇਤਰ ਸੁਦੀ 14 | 12 30 ਚੇਤਰ ਵੈਸਾਖ ਵਦੀ 7 | 19 6 ਵੈਸਾਖ ਵੈਸਾਖ ਵਦੀ 14 | 26 13 ਵੈਸਾਖ ਵੈਸਾਖ ਸੁਦੀ 6 |
| ਵੀਰ THURSDAY | | 6 24 ਚੇਤਰ ਚੇਤਰ ਸੁ. ਪੂਰਨ | 13 31 ਚੇਤਰ ਵੈਸਾਖ ਵਦੀ 8 | 20 7 ਵੈਸਾਖ ਵੈਸਾਖ ਵ.ਮੱਸਿਆ | 27 14 ਵੈਸਾਖ ਵੈਸਾਖ ਸੁਦੀ 7 |
| ਸ਼ੁੱਕਰ FRIDAY | | 7 25 ਚੇਤਰ ਵੈਸਾਖ ਵਦੀ 1 | 14 1 ਵੈਸਾਖ ਵੈਸਾਖ ਵਦੀ 9 | 21 8 ਵੈਸਾਖ ਵੈਸਾਖ ਸੁਦੀ 1 | 28 15 ਵੈਸਾਖ ਵੈਸਾਖ ਸੁਦੀ 8 |
| ਸ਼ਨੀ SATURDAY | 1 19 ਚੇਤਰ ਚੇਤਰ ਸੁਦੀ 11 | 8 26 ਚੇਤਰ ਵੈਸਾਖ ਵਦੀ 2 | 15 2 ਵੈਸਾਖ ਵੈਸਾਖ ਵਦੀ 10 | 22 9 ਵੈਸਾਖ ਵੈਸਾਖ ਸੁਦੀ 2 | 29 16 ਵੈਸਾਖ ਵੈਸਾਖ ਸੁਦੀ 9 |

## ਗੁਰਪੁਰਬ

ਗੁਰਿਆਈ ਨੌਵੀਂ ਪਾਤਿਸ਼ਾਹੀ- 4
ਜੋਤੀ-ਜੋਤਿ ਅੱਠਵੀਂ ਪਾਤਿਸ਼ਾਹੀ- 5
ਅਵਤਾਰ ਪੁਰਬ ਨੌਵੀਂ ਪਾਤਿਸ਼ਾਹੀ- 11
ਅਵਤਾਰ ਪੁਰਬ ਪੰਜਵੀਂ ਪਾਤਿਸ਼ਾਹੀ-12
ਅਵਤਾਰ ਪੁਰਬ ਦੂਜੀ ਪਾਤਿਸ਼ਾਹੀ- 21

## ਛੁੱਟੀਆਂ, ਮੇਲੇ ਤੇ ਦਿਨ-ਤਿਉਹਾਰ

ਜ: ਬੇਬੇ ਨਾਨਕੀ ਜੀ ਗੁ: ਸੁਲਤਾਨਪੁਰ ਲੋਧੀ (ਕਪੂਰਥਲਾ) 2-4
ਜ:ਦਿ: ਸ਼ਹੀਦ ਭਾਈ ਮਨੀ ਸਿੰਘ ਜੀ 2
ਸ੍ਰੀ ਮਹਾਂਵੀਰ ਜੈਯੰਤੀ (ਜੈਨ) 4
ਗੁੱਡ ਫਰਾਈਡੇ 7
ਸ਼ਹਾਦਤ ਸ੍ਰੀ ਹਜ਼ਰਤ ਅਲੀ ਜੀ 13
ਮੇਲਾ ਵੈਸਾਖੀ 14
ਡਾ: ਬੀ. ਆਰ.ਅੰਬੇਦਕਰ ਜੈਯੰਤੀ 14
ਪ੍ਰਕਾਸ਼ ਭਗਤ ਧੰਨਾ ਜੱਟ ਧੂੰਆਂ ਕਲਾਂ ਟਾਂਕ (ਰਾਜਸਥਾਨ) 21
ਈਦੁਲ ਫਿਤਰ (ਈਦ) 22

ਦੁੱਖ ਵੇਲੇ ਅਰਦਾਸ,
ਸੁੱਖ ਵੇਲੇ ਸ਼ੁਕਰਾਨਾ,
ਹਰ ਵੇਲੇ ਸਿਮਰਨ।

ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥
-ਸੇਖ ਫਰੀਦ

ਸਤਿਨਾਮੁ ॥ ਵਾਹਿਗੁਰੂ ॥

## ਪਿੰਗਲਵਾੜਾ ਸੰਸਥਾ ਵੱਲੋਂ ਕੀਤੇ ਜਾ ਰਹੇ ਕਾਰਜ ਅਤੇ ਪ੍ਰਾਪਤੀਆਂ

ਪਿੰਗਲਵਾੜਾ ਸੰਸਥਾ ਸਮਾਜ ਵੱਲੋਂ ਦੁਰਕਾਰੇ/ਤ੍ਰਿਸਕਾਰੇ, ਅਪੰਗ, ਲੂਲ੍ਹੇ-ਲੰਗੜੇ, ਅਪਾਹਿਜਾਂ, ਅਨਾਥਾਂ ਅਤੇ ਲਾਵਾਰਸਾਂ ਦਾ ਘਰ ਹੈ। ਇਸ ਸੰਸਥਾ ਦੀ ਨੀਂਹ ਮਹਾਨ ਕਰਮਯੋਗੀ ਭਗਤ ਪੂਰਨ ਸਿੰਘ ਜੀ ਨੇ ਸੰਨ 1947 ਵਿੱਚ ਰੱਖੀ ਸੀ। ਉਸ ਵੇਲੇ ਭਗਤ ਜੀ ਕੋਲ ਮਰੀਜ਼ਾਂ ਦੀ ਸੇਵਾ ਵਾਸਤੇ ਨਾ ਕੋਈ ਸੇਵਾਦਾਰ ਸੀ, ਨਾ ਕੋਈ ਰਹਿਣ ਲਈ ਸਹੀ ਇਮਾਰਤ ਸੀ ਅਤੇ ਨਾ ਹੀ ਮਰੀਜ਼ਾਂ ਦੇ ਖਾਣ-ਪੀਣ ਤੇ ਦਵਾਈ ਬੂਟੀ ਕਰਨ ਲਈ ਕਿਸੇ ਪ੍ਰਕਾਰ ਦੀ ਆਰਥਿਕ ਵਿਵਸਥਾ ਹੀ ਸੀ। ਭਗਤ ਜੀ ਇਕੱਲੇ ਹੀ ਇਸ ਸੇਵਾ ਦੇ ਕਠਿਨ ਰਾਹ 'ਤੇ ਚੱਲ ਪਏ, ਲੋਕ ਨਾਲ ਜੁੜਦੇ ਗਏ ਕਾਰਵਾਂ ਬਣਦਾ ਗਿਆ। ਉਨ੍ਹਾਂ ਦੇ ਕਦਮ ਚਿੰਨ੍ਹਾਂ 'ਤੇ ਚੱਲਦੇ ਹੋਏ ਅੱਜ ਉਨ੍ਹਾਂ ਦੀ ਸੁਯੋਗ ਉਤਰਾਧਿਕਾਰੀ ਡਾ. ਇੰਦਰਜੀਤ ਕੌਰ ਅਤੇ ਪਿੰਗਲਵਾੜਾ ਟਰੱਸਟ ਦੇ ਮੈਂਬਰਾਂ ਦੀ ਮਿਹਨਤ, ਲਗਨ ਅਤੇ ਦਿਸ਼ਾ ਨਿਰਦੇਸ਼ ਅਧੀਨ ਪਿੰਗਲਵਾੜਾ ਸੰਸਥਾ ਭਾਰਤ ਵਿੱਚ ਹੀ ਨਹੀਂ ਸਗੋਂ ਦੇਸ਼ਾਂ-ਵਿਦੇਸ਼ਾਂ ਵਿੱਚ ਵੀ ਇਕ ਗੌਰਵ ਪੂਰਨ ਸੰਸਥਾ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ ਹੈ।

### ਨਿਵਾਸ ਅਤੇ ਸੰਭਾਲ:

ਪਿੰਗਲਵਾੜਾ ਸੰਸਥਾ ਦੀਆਂ 08 ਅਲੱਗ-ਅਲੱਗ ਸ਼ਾਖਾਵਾਂ ਵਿਖੇ 1767 ਤੋਂ ਵੱਧ ਵੱਖ-ਵੱਖ ਬਿਮਾਰੀਆਂ ਨਾਲ ਗ੍ਰਸਤ ਮਰੀਜ਼ਾਂ ਦੇ ਰਹਿਣ ਲਈ ਸੁਚੱਜਾ ਪ੍ਰਬੰਧ ਹੈ। ਸਮੂਹ ਸ਼ਾਖਾਵਾਂ ਵਿੱਚ ਮੌਜੂਦਾ ਰੋਗੀਆਂ ਦੀ ਗਿਣਤੀ :-

| ਬਿਮਾਰੀ ਨਾਲ ਗ੍ਰਸਤ | ਗਿਣਤੀ | ਬਿਮਾਰੀ ਨਾਲ ਗ੍ਰਸਤ | ਗਿਣਤੀ |
|---|---|---|---|
| ਮਾਨਸਿਕ ਰੋਗੀ | 337 | ਏਡਜ਼ ਵਾਲੇ | 22 |
| ਅਧਰੰਗ/ਪੋਲੀਓ ਵਾਲੇ | 149 | ਮਿਰਗੀ ਵਾਲੇ | 210 |
| ਮੰਦ-ਬੁੱਧੀ ਵਾਲੇ | 456 | ਸ਼ੂਗਰ ਵਾਲੇ | 114 |
| ਗੂੰਗੇ ਬੋਲੇ | 170 | ਕੈਂਸਰ ਵਾਲੇ | 02 |
| ਬਜ਼ੁਰਗ | 120 | ਸਕੂਲ ਜਾਣ ਵਾਲੇ ਬੱਚੇ | 78 |
| ਜ਼ਖਮਾਂ ਵਾਲੇ | 25 | ਲਾਵਾਰਸ ਬੱਚੇ | 05 |
| ਟੀ.ਬੀ. ਵਾਲੇ | 08 | ਠੀਕ ਹੋ ਚੁੱਕੇ ਮਰੀਜ਼ | 20 |
| ਨੇਤਰਹੀਣ | 41 | | |
| **31 ਅਕਤੂਬਰ 2022 ਤਕ ਕੁੱਲ ਰੋਗੀਆਂ ਦੀ ਗਿਣਤੀ** | | | *1767 |

* ਮਰੀਜ਼ਾਂ ਦੀ ਗਿਣਤੀ ਵਿੱਚ ਹਰ ਸਾਲ ਨਿਰੰਤਰ ਵਾਧਾ ਹੁੰਦਾ ਰਹਿੰਦਾ ਹੈ ਅਤੇ ਇਲਾਜ ਉਪਰੰਤ ਠੀਕ ਹੋਏ ਕਾਫ਼ੀ ਗਿਣਤੀ ਵਿੱਚ ਮਰੀਜ਼ ਘਰਾਂ ਨੂੰ ਭੇਜ ਦਿੱਤੇ ਜਾਂਦੇ ਹਨ।

| ਸ਼ਾਖਾਵਾਂ ਦਾ ਵੇਰਵਾ : | ਮਰੀਜ਼ |
|---|---|
| ਮੁੱਖ ਸ਼ਾਖਾ ਅੰਮ੍ਰਿਤਸਰ (ਬੱਚਾ ਵਾਰਡ, ਮਾਤਾ ਮਹਿਤਾਬ ਕੌਰ ਵਾਰਡ ਅਤੇ ਭਾਈ ਪਿਆਰਾ ਸਿੰਘ ਵਾਰਡ) | 289 |
| ਮਾਨਾਂਵਾਲਾ ਕੰਪਲੈਕਸ | 845 |
| ਪੰਡੋਰੀ ਵੜੈਚ ਸ਼ਾਖਾ | 130 |
| ਗੋਇੰਦਵਾਲ ਸ਼ਾਖਾ | 105 |
| ਜਲੰਧਰ ਸ਼ਾਖਾ | 36 |
| ਸੰਗਰੂਰ ਸ਼ਾਖਾ | 259 |
| ਪਲਸੋਰਾ ਸ਼ਾਖਾ (ਚੰਡੀਗੜ੍ਹ) | 103 |
| 31 ਅਕਤੂਬਰ 2022 ਤਕ ਕੁੱਲ ਮਰੀਜ਼ | 1767 |

### ਇਲਾਜ ਅਤੇ ਸਹੂਲਤਾਂ :

(ੳ) ਡਿਸਪੈਂਸਰੀ ਅਤੇ ਲੈਬਾਰਟਰੀ :- ਰੋਗੀਆਂ ਦੇ ਇਲਾਜ ਲਈ ਪਿੰਗਲਵਾੜਾ ਵਿਖੇ ਇਕ ਮੈਡੀਕਲ ਲੈਬਾਰਟਰੀ ਅਤੇ ਡਿਸਪੈਂਸਰੀ ਦੀ ਸੁਵਿਧਾ ਮੁਹੱਈਆ ਕੀਤੀ ਗਈ ਹੈ, ਜਿਸ ਦਾ ਸਾਲਾਨਾ ਖ਼ਰਚ 1 ਕਰੋੜ 85 ਲੱਖ ਰੁਪਏ ਹੈ।

(ਅ) ਸਹਾਇਕ ਸਟਾਫ਼ :- ਮਾਨਸਿਕ ਰੋਗੀਆਂ ਦੀ ਸੇਵਾ-ਸੰਭਾਲ ਲਈ ਸੇਵਾਦਾਰ, ਨਰਸਾਂ, ਲੈਬਾਰਟਰੀ ਟੈਕਨੀਸ਼ਨ, ਅਤੇ ਫਾਰਮਾਸਿਸਟ ਦੀਆਂ ਸੇਵਾਵਾਂ ਦਾ ਪ੍ਰਬੰਧ ਹੈ।

(ੲ) ਖ਼ੂਨਦਾਨ ਕੈਂਪ :- ਦੁਰਘਟਨਾ ਗ੍ਰਸਤ ਜ਼ਖ਼ਮੀਆਂ ਦੀ ਸਹਾਇਤਾ ਲਈ ਅਤੇ ਸੰਸਥਾ ਦੇ ਮਰੀਜ਼ਾਂ ਲਈ ਖ਼ੂਨ ਦੀ ਕਮੀ ਨੂੰ ਪੂਰਾ ਕਰਨ ਲਈ ਹਰ ਵਰ੍ਹੇ ਭਗਤ ਜੀ ਦੀ ਬਰਸੀ 'ਤੇ ਖ਼ੂਨਦਾਨ ਕੈਂਪ ਲਗਾਇਆ ਜਾਂਦਾ ਹੈ। ਇਹ ਖ਼ੂਨ ਸੰਸਥਾ ਦੇ ਰੋਗੀਆਂ ਲਈ ਵਰਤਿਆ ਜਾਂਦਾ ਹੈ।

(ਸ) ਬਣਾਵਟੀ ਅੰਗ ਕੇਂਦਰ :- ਜ਼ਰੂਰਤਮੰਦ ਅੰਗਹੀਣਾਂ ਲਈ ਭਗਤ ਪੂਰਨ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਇਕ ਬਣਾਵਟੀ ਅੰਗ ਕੇਂਦਰ ਸਥਾਪਿਤ ਕੀਤਾ ਗਿਆ ਹੈ, ਜਿੱਥੇ ਬਣਾਵਟੀ ਅੰਗ ਮੁਫ਼ਤ ਲਗਾਏ ਜਾਂਦੇ ਹਨ। ਨਵੰਬਰ 2003 ਤੋਂ ਹੁਣ ਤਕ 19238 ਲੋੜਵੰਦ ਲਾਭ ਉਠਾ ਚੁੱਕੇ ਹਨ।

(ਹ) ਐਂਬੂਲੈਂਸਾਂ :- ਮੁੱਢਲੀਆਂ ਡਾਕਟਰੀ ਸਹੂਲਤਾਂ ਨਾਲ ਲੈਸ ਐਂਬੂਲੈਂਸਾਂ ਸੜਕ ਦੁਰਘਟਨਾਵਾਂ ਦੇ ਪੀੜਤਾਂ ਦੀ ਸਹਾਇਤਾ ਲਈ ਹਮੇਸ਼ਾਂ ਉਪਲਬਧ ਰਹਿੰਦੀਆਂ ਹਨ। ਇਹ ਐਂਬੂਲੈਂਸਾਂ ਪਿੰਗਲਵਾੜੇ ਦੇ ਰੋਗੀਆਂ ਨੂੰ ਹਸਪਤਾਲ ਲਿਜਾਣ ਲਈ ਤਿਆਰ ਰਹਿੰਦੀਆਂ ਹਨ।

(ਕ) ਭਗਤ ਪੂਰਨ ਸਿੰਘ ਮੁੱਢਲਾ ਬਹਿਰਾਪਣ ਜਾਂਚ ਕੇਂਦਰ :- ਨਵ-ਜਨਮੇ ਅਤੇ ਵੱਡੇ ਬੱਚਿਆਂ ਦੇ ਕੰਨਾਂ ਦਾ ਮੁੱਢਲਾ ਬਹਿਰਾਪਣ ਜਾਂਚ ਕਲੀਨਿਕ ਕੇਂਦਰ ਮਾਨਾਂਵਾਲਾ ਸ਼ਾਖਾ ਵਿੱਚ ਸਥਾਪਿਤ ਕੀਤਾ ਗਿਆ ਹੈ। ਇਸ ਵਿੱਚ ਬੱਚਿਆਂ ਦੇ ਸੁਣਨ ਦਾ ਟੈਸਟ (Bera Test) ਵੀ ਬਿਨਾਂ ਕਿਸੇ ਫ਼ੀਸ ਦੇ ਕੀਤਾ ਜਾਂਦਾ ਹੈ।

ਬਾਕੀ ਪੰ: 10 'ਤੇ

ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥ ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥ ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥੪॥

ਸ਼ਬਦ-ਅਰਥ

ਜੇਠਿ-ਜੇਠ ਮਹੀਨੇ ਵਿੱਚ । ਹਰਿ ਜੁੜੰਦਾ ਲੋੜੀਐ-ਪ੍ਰਭੂ ਚਰਨਾਂ ਵਿੱਚ ਜੁੜਨਾ ਚਾਹੀਦਾ ਹੈ। ਨਿਵੰਨਿ-ਨਿਊਂਦੇ ਹਨ। ਸਜਣ ਦਾਵਣਿ-ਸਜਣ ਦੇ ਦਾਮਨ ਵਿੱਚ, ਪੱਲੇ ਵਿੱਚ । ਕਰੰਨਿ-ਕਰਦੇ ਹਨ। ਨਾਰਾਇਣੈ-ਪਰਮਾਤਮਾ ਦੇ । ਭਾਵੰਨਿ-ਪਿਆਰੇ ਲੱਗਦੇ ਹਨ । ਪ੍ਰਭਿ-ਪ੍ਰਭੂ ਨੇ। ਕਹੀਅਹਿ-ਕਹੇ ਜਾਂਦੇ ਹਨ। ਵਿਛੁੜਿ-ਪ੍ਰਭੂ ਤੋਂ ਵਿਛੜ ਕੇ । ਸਾਧੂ ਸੰਗੁ-ਗੁਰੂ ਦਾ ਸਾਥ । ਮਥੰਨਿ-ਮੱਥੇ ਉੱਤੇ।

ਸਤਿਨਾਮੁ ॥ ਵਾਹਿਗੁਰੂ ॥

| | | |
|---|---|---|
| ਸੰਮਤ ਬਿਕ੍ਰਮੀ | 2080 | |
| ਸੰਮਤ ਖ਼ਾਲਸਾ | 325 | |
| ਸੰਮਤ ਸਾਕਾ | 1945 | |
| ਸੰਮਤ ਹਿਜਰੀ | 1444 | |

# ਮਈ 2023

# MAY 2023

ਵੈਸਾਖ-ਜੇਠ ਨਾਨਕਸ਼ਾਹੀ ਸੰਮਤ 555

| | |
|---|---|
| ਸੰਗਰਾਂਦ | 15 ਮਈ |
| ਪੂਰਨਮਾਸ਼ੀ | 5 ਮਈ |
| ਮੱਸਿਆ | 19 ਮਈ |
| ਪੰਚਮੀ | 24 ਮਈ |
| ਦਸਮੀ | 30 ਮਈ |

| | | | | | |
|---|---|---|---|---|---|
| ਐਤ SUNDAY | ✡ | 7<br>24 ਵੈਸਾਖ<br>ਜੇਠ ਵਦੀ 2 | 14<br>31 ਵੈਸਾਖ<br>ਜੇਠ ਵਦੀ 10 | 21<br>7 ਜੇਠ<br>ਜੇਠ ਸੁਦੀ 2 | 28<br>14 ਜੇਠ<br>ਜੇਠ ਸੁਦੀ 8 |
| ਸੋਮ MONDAY | 1<br>18 ਵੈਸਾਖ<br>ਵੈਸਾਖ ਸੁਦੀ 11 | 8<br>25 ਵੈਸਾਖ<br>ਜੇਠ ਵਦੀ 3 | 15<br>1 ਜੇਠ<br>ਜੇਠ ਵਦੀ 11 | 22<br>8 ਜੇਠ<br>ਜੇਠ ਸੁਦੀ 3 | 29<br>15 ਜੇਠ<br>ਜੇਠ ਸੁਦੀ 9 |
| ਮੰਗਲ TUESDAY | 2<br>19 ਵੈਸਾਖ<br>ਵੈਸਾਖ ਸੁਦੀ 12 | 9<br>26 ਵੈਸਾਖ<br>ਜੇਠ ਵਦੀ 4 | 16<br>2 ਜੇਠ<br>ਜੇਠ ਵਦੀ 12 | 23<br>9 ਜੇਠ<br>ਜੇਠ ਸੁਦੀ 4 | 30<br>16 ਜੇਠ<br>ਜੇਠ ਸੁਦੀ 10 |
| ਬੁੱਧ WEDNESDAY | 3<br>20 ਵੈਸਾਖ<br>ਵੈਸਾਖ ਸੁਦੀ 13 | 10<br>27 ਵੈਸਾਖ<br>ਜੇਠ ਵਦੀ 5 | 17<br>3 ਜੇਠ<br>ਜੇਠ ਵਦੀ 13 | 24<br>10 ਜੇਠ<br>ਜੇਠ ਸੁਦੀ 5 | 31<br>17 ਜੇਠ<br>ਜੇਠ ਸੁਦੀ 11 |
| ਵੀਰ THURSDAY | 4<br>21 ਵੈਸਾਖ<br>ਵੈਸਾਖ ਸੁਦੀ 14 | 11<br>28 ਵੈਸਾਖ<br>ਜੇਠ ਵਦੀ 6 | 18<br>4 ਜੇਠ<br>ਜੇਠ ਵਦੀ 14 | 25<br>11 ਜੇਠ<br>ਜੇਠ ਸੁਦੀ 6 | ✡ |
| ਸ਼ੁੱਕਰ FRIDAY | 5<br>22 ਵੈਸਾਖ<br>ਵੈਸਾਖ ਸੁ.ਪੂਰਨ | 12<br>29 ਵੈਸਾਖ<br>ਜੇਠ ਵਦੀ 7 | 19<br>5 ਜੇਠ<br>ਜੇਠ ਵ.ਮੱਸਿਆ | 26<br>12 ਜੇਠ<br>ਜੇਠ ਸੁਦੀ 7 | ✡ |
| ਸ਼ਨੀ SATURDAY | 6<br>23 ਵੈਸਾਖ<br>ਜੇਠ ਵਦੀ 1 | 13<br>30 ਵੈਸਾਖ<br>ਜੇਠ ਵਦੀ 8-9 | 20<br>6 ਜੇਠ<br>ਜੇਠ ਸੁਦੀ 1 | 27<br>13 ਜੇਠ<br>ਜੇਠ ਸੁਦੀ 7 | ✡ |

## ਗੁਰਪੁਰਬ

| | |
|---|---|
| ਅਵਤਾਰ ਪੁਰਬ ਤੀਜੀ ਪਾਤਿਸ਼ਾਹੀ- | 4 |
| ਗੁਰਿਆਈ ਛੇਵੀਂ ਪਾਤਿਸ਼ਾਹੀ- | 13 |
| ਜੋਤੀ ਜੋਤ ਪੰਜਵੀਂ ਪਾਤਿਸ਼ਾਹੀ- | 23 |

## ਛੁੱਟੀਆਂ, ਮੇਲੇ ਤੇ ਦਿਨ-ਤਿਉਹਾਰ

| | |
|---|---|
| ਮਜ਼ਦੂਰ ਦਿਵਸ | 1 |
| ਜ: ਦਿਵਸ ਸੰਤ ਨਵਾਲਾ ਸਿੰਘ ਜੀ ਹਰਕੋਵਾਲ ਵਾਲੇ (ਹੁਸ਼ਿਆਰਪੁਰ) | 4 |
| ਸ਼ਹੀਦੀ ਜੋੜ ਮੇਲਾ: ਚਾਲੀ ਮੁਕਤੇ (ਮੁਕਤਸਰ) | 4 |
| ਮਹਾਤਮਾ ਬੁੱਧ ਜੈਯੰਤੀ | 5 |
| ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫ਼ਤਹਿ ਦਿਵਸ | 12 |
| ਮੇਲਾ ਛੱਤਰ ਕਾਲੀ (ਪੰਜਾਬ) | 15 |
| ਛੋਟਾ ਘਲੂਘਾਰਾ (ਕਾਹਨੂੰਵਾਨ) ਗੁਰਦਾਸਪੁਰ | 17 |
| ਸ਼. ਜੋੜ ਮੇਲਾ 5ਵੀਂ ਪਾਤਿਸ਼ਾਹੀ | 23 |
| ਸ੍ਰੀ ਹੇਮਕੁੰਟ ਸਾਹਿਬ ਯਾਤਰਾ ਸ਼ੁਰੂ | 25 |
| ਨਿਰਜਲਾ ਇਕਾਦਸ਼ੀ ਵਰਤ | 31 |

"ਨਾਮ ਇਕ ਅਮਿੱਟਵੀਂ ਚੇਤਨੀ ਹੈ, ਇਕ ਅਦੁੱਤੀ ਪਿਆਰ ਹੈ, ਇਕ ਪਰਤੱਖ ਹਜ਼ੂਰੀ ਹੈ, ਇਕ ਬੇਮਿਸਾਲ ਗੁਲਾਮੀ ਹੈ, ਇਕ ਤਲੀ 'ਤੇ ਸਿਰ ਰੱਖਣ ਵਾਲਾ ਲਿਸ਼ਕਾਰਾ ਹੈ। ਇਸ ਵਿੱਚ ਸ਼ਾਮਲ ਹੋ ਕੇ ਗੁਰੂ ਦੀ ਬਾਣੀ ਵਿੱਚੋਂ ਇਕ-ਇਕ ਹੁਕਮ ਨੂੰ ਪੱਥਰ 'ਤੇ ਲਕੀਰ ਸਮਝ, ਬੰਦਾ ਉਨ੍ਹਾਂ 'ਤੇ ਚੱਲਣ ਦੀ ਕੋਸ਼ਿਸ਼ ਕਰੇ ਤੇ ਅਰਦਾਸ ਕਰੇ— 'ਸਾਹਿਬਾ ! ਮੇਰੀ ਮੁੱਖ ਤੋਂ ਨਾਮ ਜਾਪ ਕਬੂਲ ਕੇ ਮੈਨੂੰ ਜੀਵਨ ਬਖਸ਼ੋ, ਤਾਂ ਜੋ ਸਿੱਖ ਦਾ ਅਸਲੀ ਰੂਪ ਬਣ ਸਕਾਂ।"

—ਭਗਵੰਤ ਸਿੰਘ 'ਦਲਾਵਰੀ'

ਸਤਿਨਾਮੁ ॥ ਵਾਹਿਗੁਰੂ ॥

ਪੰ: 8 ਦੀ ਬਕੀ

(ਖ) **ਸਪੈਸ਼ਲ ਓਪਰੇਸ਼ਨ ਥਿਏਟਰ** :- ਹਰ ਤਰ੍ਹਾਂ ਦੇ ਓਪਰੇਸ਼ਨ ਲਈ ਮਾਨਾਂਵਾਲਾ ਸ਼ਾਖਾ ਵਿਖੇ ਆਧੁਨਿਕ ਓਪਰੇਸ਼ਨ ਥਿਏਟਰ ਦੀ ਸੁਵਿਧਾ ਪ੍ਰਾਪਤ ਹੈ।

(ਗ) **ਦੰਦਾਂ ਦਾ ਕਲੀਨਿਕ** :- ਮਰੀਜ਼ਾਂ ਦੇ ਦੰਦਾਂ ਦੀ ਸੰਭਾਲ ਅਤੇ ਇਲਾਜ ਲਈ ਦੰਦਾਂ ਦੇ ਕਲੀਨਿਕ ਚਾਰ ਸ਼ਾਖਾਵਾਂ (ਮੁੱਖ ਸ਼ਾਖਾ, ਮਾਨਾਂਵਾਲਾ ਸ਼ਾਖਾ, ਪਲਸੌਰਾ ਸ਼ਾਖਾ ਅਤੇ ਸੰਕਤੂਰ ਸ਼ਾਖਾ) ਵਿੱਚ ਸਥਾਪਿਤ ਕੀਤੇ ਹੋਏ ਹਨ।

(ਘ) **ਫਿਜ਼ਿਓਥਰੈਪੀ ਕੇਂਦਰ** :- ਸੰਸਥਾ ਵੱਲੋਂ ਤਿੰਨ ਫਿਜ਼ਿਓਥਰੈਪੀ ਕੇਂਦਰ ਚਲਾਏ ਜਾ ਰਹੇ ਹਨ। ਸੰਨ 2005 ਤੋਂ ਮਾਨਾਂਵਾਲਾ ਕੰਪਲੈਕਸ ਵਿੱਚ ਫਿਜ਼ਿਓਥਰੈਪੀ ਕੇਂਦਰ ਸਥਾਪਿਤ ਕੀਤਾ ਗਿਆ ਹੈ, ਜਿਸ ਵਿੱਚ ਆਧੁਨਿਕ ਮਸ਼ੀਨਾਂ ਤੇ ਸਾਧਨਾਂ ਰਾਹੀਂ ਪਿੰਗਲਵਾੜੇ ਦੇ ਮਰੀਜ਼ ਅਤੇ ਗ਼ਰੀਬ ਜ਼ਰੂਰਤਮੰਦ ਮੁਫ਼ਤ ਲਾਭ ਲੈ ਰਹੇ ਹਨ। ਹਰ ਰੋਜ਼ ਤਕਰੀਬਨ 100 ਮਰੀਜ਼ਾਂ ਦੀ ਫਿਜ਼ਿਓਥਰੈਪੀ ਕੀਤੀ ਜਾਂਦੀ ਹੈ। ਇਹ ਕੇਂਦਰ ਸੰਗਰੂਰ ਅਤੇ ਪਲਸੌਰਾ ਸ਼ਾਖਾ ਵਿੱਚ ਵੀ ਸਥਾਪਿਤ ਕੀਤੇ ਗਏ ਹਨ।

(ਙ) **ਮੰਦਬੁੱਧੀ ਬੱਚਿਆਂ ਲਈ ਸੰਵੇਦੀ-ਕੇਂਦਰ (Sensory Room)** :- ਮਾਨਾਂਵਾਲਾ ਸ਼ਾਖਾ ਵਿਖੇ ਮੰਦਬੁੱਧੀ ਬੱਚਿਆਂ ਦੇ ਸਹੀ ਵਿਕਾਸ ਲਈ ਇਕ ਆਧੁਨਿਕ Sensory Room ਸਥਾਪਿਤ ਕੀਤਾ ਗਿਆ ਹੈ।

(ਚ) **ਯੋਗ ਲੜਕੇ ਲੜਕੀਆਂ ਦੀਆਂ ਸ਼ਾਦੀਆਂ ਤੇ ਮੁੜ ਵਸੇਬਾ** :- ਪਿੰਗਲਵਾੜੇ ਵਿਖੇ ਪਲ ਕੇ ਜੁਆਨ ਹੋਏ ਲਾਵਾਰਸ ਲੜਕੇ ਲੜਕੀਆਂ ਦੀਆਂ ਸ਼ਾਦੀਆਂ ਅਤੇ ਉਨ੍ਹਾਂ ਨੂੰ ਕਮਾਉਣ ਜੋਗੇ ਬਣਾ ਕੇ ਆਪਣੇ ਪੈਰਾਂ 'ਤੇ ਖੜ੍ਹਾ ਕੀਤਾ ਜਾਂਦਾ ਹੈ ਤਾਂ ਕਿ ਪਿੰਗਲਵਾੜੇ ਤੋਂ ਬਾਹਰ ਜਾ ਕੇ ਜਦ ਉਹ ਆਮ ਸਮਾਜ ਵਿੱਚ ਵਿਚਰਨ ਤਾਂ ਉਹ ਆਮ ਨਾਗਰਿਕਾਂ ਵਾਲਾ ਜੀਵਨ ਜਿਊਣ ਦੇ ਕਾਬਲ ਹੋਣ। ਹੁਣ ਤਕ 6 ਲੜਕੇ ਅਤੇ 61 ਲੜਕੀਆਂ ਦੇ ਵਿਆਹ ਕੀਤੇ ਗਏ ਹਨ।

(ਛ) **ਰੀੜ੍ਹ ਦੀ ਹੱਡੀ ਦਾ ਮੁੜ ਵਸਾਊ ਕੇਂਦਰ**:- ਪਿੰਗਲਵਾੜਾ ਮਾਨਾਂਵਾਲਾ ਸ਼ਾਖਾ ਵਿਖੇ ਰੀੜ੍ਹ ਦੀ ਹੱਡੀ ਨਾਲ ਪੀੜਿਤਾਂ ਵਾਸਤੇ ਭਗਤ ਪੂਰਨ ਸਿੰਘ ਮੁੜ-ਵਸੇਬਾ ਕੇਂਦਰ ਦਾ ਉਦਘਾਟਨ ਕੀਤਾ ਗਿਆ। ਇਹ ਕੇਂਦਰ ਪਿੰਗਲਵਾੜਾ ਸੰਸਥਾ ਦੇ ਉਪਰਾਲੇ ਨਾਲ ਰੀੜ੍ਹ ਦੀ ਹੱਡੀ ਨਾਲ ਪੀੜਿਤ ਪਿੰਗਲਵਾੜੇ ਦੇ ਮਰੀਜ਼ਾਂ ਵਾਸਤੇ ਬਣਾਇਆ ਗਿਆ ਹੈ, ਤਾਂ ਕਿ ਸਰਜਰੀ ਤੋਂ ਬਾਅਦ ਐਸੇ ਮਰੀਜ਼ਾਂ ਨੂੰ ਇਸ ਕਾਬਲ ਬਣਾਇਆ ਜਾਵੇ ਕਿ ਉਹ ਇਸ ਬਿਮਾਰੀ ਤੋਂ ਬਾਅਦ ਵ੍ਹੀਲ ਚੇਅਰ ਦੀ ਸੁਯੋਗ ਵਰਤੋਂ ਕਰ ਸਕਣ ਅਤੇ ਆਮ ਲੋਕਾਂ ਦੀ ਤਰ੍ਹਾਂ ਆਪਣਾ ਕੰਮ ਕਰ ਸਕਣ।

(ਜ) **ਬੇਕਰੀ ਯੂਨਿਟ ਦਾ ਉਦਘਾਟਨ**:- ਪਿੰਗਲਵਾੜਾ ਮਾਨਾਂਵਾਲਾ ਸ਼ਾਖਾ ਵਿਖੇ ਮਰੀਜ਼ਾਂ ਨੂੰ ਬੇਕਰੀ ਨਾਲ ਸੰਬੰਧਤ ਖਾਣ-ਪੀਣ ਦੀਆਂ ਚੀਜ਼ਾਂ (ਜਿਵੇਂ ਬਿਸਕੁੱਟ, ਰਸ ਅਤੇ ਕੇਕ ਆਦਿ) ਪੌਸ਼ਟਿਕ ਅਤੇ ਸਾਫ਼ ਸੁਥਰੀਆਂ ਮੁਹੱਈਆ ਕਰਵਾਉਣ ਦੇ ਮੰਤਵ ਨਾਲ ਇੱਕ ਬੇਕਰੀ ਲਗਾਈ ਗਈ ਹੈ ਅਤੇ ਰੀੜ੍ਹ ਦੀ ਹੱਡੀ ਦੇ ਪੀੜਿਤਾਂ ਨੂੰ ਬੇਕਰੀ ਦੀ ਸਿਖਲਾਈ ਦਿੱਤੀ ਜਾਂਦੀ ਹੈ ਤਾਂ ਕਿ ਉਹ ਜ਼ਿੰਦਗੀ ਵਿੱਚ ਇਹ ਕਿੱਤਾ ਅਪਨਾ ਸਕਣ।

## ਮੁਫ਼ਤ ਵਿੱਦਿਅਕ ਅਤੇ ਕਿੱਤਾ ਸਿਖਲਾਈ ਸੁਵਿਧਾਵਾਂ :-

(ੳ) **ਭਗਤ ਪੂਰਨ ਸਿੰਘ ਆਦਰਸ਼ ਸੀਨੀਅਰ ਸੈਕੰਡਰੀ ਸਕੂਲ ਮਾਨਾਂਵਾਲਾ ਸ਼ਾਖਾ, ਅੰਮ੍ਰਿਤਸਰ** : ਇੱਥੇ ਗ਼ਰੀਬ ਅਤੇ ਆਸ ਪਾਸ ਦੇ ਪਿੰਡਾਂ ਦੇ ਲੋੜਵੰਦ ਅਤੇ ਝੁੱਗੀ-ਝੌਂਪੜੀ ਵਾਲੇ 740 ਬੱਚਿਆਂ ਨੂੰ ਸਿੱਖਿਆ, ਵਰਦੀਆਂ, ਕਿਤਾਬਾਂ, ਸਕੂਲ ਦੀ ਫੀਸ ਆਦਿ ਮੁਫ਼ਤ ਦਿੱਤੀ ਜਾਂਦੀ ਹੈ। ਸੰਸਥਾ ਦੀ ਇਹ ਸੁਹਿਰਦ ਸੋਚ ਹੈ ਕਿ ਇਹ ਬੱਚੇ ਆਪਣੇ ਆਪ ਨੂੰ ਹੀਣੇ ਨਾ ਸਮਝਣ ਅਤੇ ਇਕ ਅੱਛਾ ਨਾਗਰਿਕ ਬਣ ਕੇ ਸਮਾਜ ਵਿੱਚ ਵਿਚਰਨ। ਇਨ੍ਹਾਂ ਬੱਚਿਆਂ ਵਿੱਚੋਂ 50 ਬੱਚੇ ਪਿੰਗਲਵਾੜਾ ਸੰਸਥਾ ਵਿੱਚ ਪਲੇ ਹਨ।

(ਅ) **ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ ਮਾਨਾਂਵਾਲਾ ਸ਼ਾਖਾ** :- ਬੱਚਿਆਂ ਦੇ ਸੁਨਹਿਰੇ ਭਵਿੱਖ ਲਈ ਸਿਲਾਈ ਕੇਂਦਰ, ਕਢਾਈ ਕੇਂਦਰ, ਮੋਮਬੱਤੀਆਂ ਬਣਾਉਣਾ, ਕੁਰਸੀਆਂ ਬੁਣਨਾ ਸਿਖਾਉਣਾ, ਯੋਗ ਅਧਿਆਪਕਾਂ ਦੁਆਰਾ ਚੱਲ ਰਹੇ ਹਨ।

(ੲ) **ਭਗਤ ਪੂਰਨ ਸਿੰਘ ਬਹਿਰੇ ਬੱਚਿਆਂ ਦਾ ਸਕੂਲ, ਮਾਨਾਂਵਾਲਾ ਸ਼ਾਖਾ, ਅੰਮ੍ਰਿਤਸਰ** :-ਇਹ ਸਕੂਲ 2005 ਤੋਂ ਚੱਲ ਰਿਹਾ ਹੈ, ਜਿਸ ਵਿੱਚ 153 ਬੱਚੇ ਆਧੁਨਿਕ ਉਪਕਰਣਾਂ ਰਾਹੀਂ ਸਿੱਖਿਆ ਪ੍ਰਾਪਤ ਕਰ ਰਹੇ ਹਨ।

(ਸ) **ਭਗਤ ਪੂਰਨ ਸਿੰਘ ਸਪੈਸ਼ਲ ਐਜੂਕੇਸ਼ਨ ਸਕੂਲ, ਮਾਨਾਂਵਾਲਾ ਸ਼ਾਖਾ, ਅੰਮ੍ਰਿਤਸਰ** :- ਪਿੰਗਲਵਾੜਾ ਦੇ 232 ਮੰਦਬੁੱਧੀ ਬੱਚਿਆਂ ਨੂੰ ਆਪਣੇ ਪੈਰਾਂ 'ਤੇ ਖੜ੍ਹਾ ਕਰਨ ਹਿੱਤ ਇਸ ਸਕੂਲ ਦੀ ਸਥਾਪਨਾ ਕੀਤੀ ਗਈ ਹੈ। ਵਿਸ਼ੇਸ਼ ਵਿਧੀਆਂ ਤੇ ਉਪਕਰਣਾਂ ਰਾਹੀਂ ਇਨ੍ਹਾਂ ਬੱਚਿਆਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ।

(ਹ) RCI ਦੇ ਅਧੀਨ

ਭਗਤ ਪੂਰਨ ਸਿੰਘ ਇੰਸਟੀਚਿਊਟ ਫਾਰ ਸਪੈਸ਼ਲ ਨੀਡਜ਼:- ਇਸ ਇੰਸਟੀਚਿਊਟ ਵਿੱਚ ਮੰਦ ਬੁੱਧੀ ਬੱਚਿਆਂ ਲਈ ਅਧਿਆਪਕਾਂ ਨੂੰ ਸਿਖਲਾਈ ਦੇਣ ਵਾਸਤੇ ਡਿਪਲੋਮਾ ਕੋਰਸ ਸ਼ੁਰੂ ਕੀਤਾ ਗਿਆ ਹੈ, ਜਿਸ ਵਿੱਚ 40 ਬੱਚੇ ਮੁਫ਼ਤ ਵਿੱਦਿਆ ਲੈ ਰਹੇ ਹਨ।

ਉਪਰੋਕਤ ਸਾਰੇ ਸਕੂਲ ਪਿੰਗਲਵਾੜਾ ਸੋਸਾਇਟੀ ਆਫ਼ ਓਂਟਾਰੀਓ ਅਤੇ ਪਿੰਗਲਵਾੜਾ ਅੰਮ੍ਰਿਤਸਰ ਦੇ ਸਾਂਝੇ ਪ੍ਰੋਜੈਕਟ ਦੇ ਅਧੀਨ ਚਲਾਏ ਜਾ ਰਹੇ ਹਨ।

(ਕ) **ਭਗਤ ਪੂਰਨ ਸਿੰਘ ਬਹਿਰੇ ਬੱਚਿਆਂ ਦਾ ਸਕੂਲ ਅਟਾਰੀ, ਅੰਮ੍ਰਿਤਸਰ**:- ਇਸ ਵਿੱਚ 10 ਬੱਚੇ ਸਿੱਖਿਆ ਲੈ ਰਹੇ ਹਨ।

(ਖ) **ਭਗਤ ਪੂਰਨ ਸਿੰਘ ਆਦਰਸ਼ ਸਕੂਲ, ਬੁੱਟਰ ਕਲਾਂ, (ਕਾਦੀਆਂ) ਜ਼ਿਲ੍ਹਾ ਗੁਰਦਾਸਪੁਰ** :- ਇਹ ਸਕੂਲ ਵੀ ਭਗਤ ਪੂਰਨ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਹੈ। ਇੱਥੇ ਵੀ ਸੁਯੋਗ, ਸਮਰਪਿਤ ਅਤੇ ਅਨੁਭਵੀ ਅਧਿਆਪਕਾਂ ਦੀ ਛਤਰ-ਛਾਇਆ ਹੇਠ 440 ਬੱਚੇ ਮੁਫ਼ਤ ਵਿੱਦਿਆ ਪ੍ਰਾਪਤ ਕਰ ਰਹੇ ਹਨ।

(ਗ) **ਭਗਤ ਪੂਰਨ ਸਿੰਘ ਬਹਿਰੇ ਬੱਚਿਆਂ ਦਾ ਸਕੂਲ, ਕਟੋਰਾ, ਫਿਰੋਜ਼ਪੁਰ** :-ਇਹ ਸਕੂਲ ਸਾਲ 2016 ਤੋਂ ਚਲ ਰਿਹਾ ਹੈ, ਜਿਸ ਵਿੱਚ 32 ਬੱਚੇ ਸਿੱਖਿਆ ਲੈ ਰਹੇ ਹਨ।

(ਘ) **ਭਗਤ ਪੂਰਨ ਸਿੰਘ ਬਹਿਰੇ ਬੱਚਿਆਂ ਦਾ ਸਕੂਲ ਸਰਹਾਲੀ ਕਲਾਂ, ਤਰਨ ਤਾਰਨ**:- ਇਸ ਵਿੱਚ 23 ਬੱਚੇ ਸਿੱਖਿਆ ਲੈ ਰਹੇ ਹਨ।

(ਙ) **ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, ਪਲਸੌਰਾ, (ਚੰਡੀਗੜ੍ਹ)** :- ਇੱਥੇ 40 ਮੰਦਬੁੱਧੀ ਬੱਚਿਆਂ ਨੂੰ ਵਿਸ਼ੇਸ਼ ਵਿਧੀਆਂ ਤੇ ਉਪਕਰਣਾਂ ਰਾਹੀਂ ਸਿੱਖਿਅਤ ਕਰਕੇ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਜੋਗਾ ਬਣਾਉਣ ਦਾ ਉਪਰਾਲਾ ਕੀਤਾ ਜਾਂਦਾ ਹੈ।

ਬਾਕੀ ਪੰਨਾ ੧੦ 'ਤੇ ਦੇਖੋ ਜੀ

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ।। ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥ ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ।। ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥

**ਸ਼ਬਦ-ਅਰਥ**

ਆਸਾੜੁ-ਹਾੜ ਮਹੀਨੇ 'ਚ । ਨਾਹੁ-ਖਸਮ । ਜਗਜੀਵਨ ਪੁਰਖ- ਜਗਤ ਦਾ ਸਹਾਰਾ ਪ੍ਰਭੂ । ਸੰਦੀ-ਦੀ । ਦੁਯੈ ਭਾਇ-(ਪ੍ਰਭੂ ਤੋਂ ਬਿਨਾਂ ਕਿਸ) ਦੂਜੇ ਪਿਆਰ ਵਿੱਚ । ਵਿਗੁਚੀਐ-ਖ੍ਵਾਰ ਹੋਈਦਾ ਹੈ। ਗਲਿ-ਗਲ ਵਿੱਚ । ਮਥੈ-ਮੱਥੇ ਉੱਤੇ। ਰੈਣਿ-ਰਾਤ, ਉਮਰ। ਸਾਧੂ-ਗੁਰੂ । ਲੁਣੈ-ਵੱਢਦਾ ਹੈ । ਭੇਟੀਐ-ਮਿਲਦਾ ਹੈ । ਖਲਾਸੁ-ਸੁਰਖਰੂ । ਨਿਰਾਸ-ਟੁੱਟੇ ਹੋਏ ਦਿਲ ਵਾਲਾ।

ਸਤਿਨਾਮੁ ॥ ਵਾਹਿਗੁਰੂ ॥

| | |
|---|---|
| ਸੰਮਤ ਬਿਕ੍ਰਮੀ | 2080 |
| ਸੰਮਤ ਖ਼ਾਲਸਾ | 325 |
| ਸੰਮਤ ਸਾਕਾ | 1945 |
| ਸੰਮਤ ਹਿਜਰੀ | 1444 |

# ਜੂਨ 2023

# JUNE 2023

ਜੇਠ-ਹਾੜ ਨਾਨਕਸ਼ਾਹੀ ਸੰਮਤ 555

| | | |
|---|---|---|
| ਸੰਗਰਾਂਦ | 15 | ਜੂਨ |
| ਪੂਰਨਮਾਸ਼ੀ | 4 | ਜੂਨ |
| ਮੱਸਿਆ | 18 | ਜੂਨ |
| ਪੰਚਮੀ | 23 | ਜੂਨ |
| ਦਸਮੀ | 28 | ਜੂਨ |

| | | | | | |
|---|---|---|---|---|---|
| ਐਤ SUNDAY | | 4<br>21 ਜੇਠ<br>ਜੇਠ ਸੁਦੀ ਪੂਰਨ. | 11<br>28 ਜੇਠ<br>ਹਾੜ ਵਦੀ 8 | 18<br>4 ਹਾੜ<br>ਹਾੜ ਵ.ਮੱਸਿਆ | 25<br>11 ਹਾੜ<br>ਹਾੜ ਸੁਦੀ 7 |
| ਸੋਮ MONDAY | | 5<br>22 ਜੇਠ<br>ਹਾੜ ਵਦੀ 1-2 | 12<br>29 ਜੇਠ<br>ਹਾੜ ਵਦੀ 9 | 19<br>5 ਹਾੜ<br>ਹਾੜ ਸੁਦੀ 1 | 26<br>12 ਹਾੜ<br>ਹਾੜ ਸੁਦੀ 8 |
| ਮੰਗਲ TUESDAY | | 6<br>23 ਜੇਠ<br>ਹਾੜ ਵਦੀ 3 | 13<br>30 ਜੇਠ<br>ਹਾੜ ਵਦੀ 10 | 20<br>6 ਹਾੜ<br>ਹਾੜ ਸੁਦੀ 2 | 27<br>13 ਹਾੜ<br>ਹਾੜ ਸੁਦੀ 9 |
| ਬੁੱਧ WEDNESDAY | | 7<br>24 ਜੇਠ<br>ਹਾੜ ਵਦੀ 4 | 14<br>31 ਜੇਠ<br>ਹਾੜ ਵਦੀ 11 | 21<br>7 ਹਾੜ<br>ਹਾੜ ਸੁਦੀ 3 | 28<br>14 ਹਾੜ<br>ਹਾੜ ਸੁਦੀ 10 |
| ਵੀਰ THURSDAY | 1<br>18 ਜੇਠ<br>ਜੇਠ ਸੁਦੀ 12 | 8<br>25 ਜੇਠ<br>ਹਾੜ ਵਦੀ 5 | 15<br>1 ਹਾੜ<br>ਹਾੜ ਵਦੀ 12 | 22<br>8 ਹਾੜ<br>ਹਾੜ ਸੁਦੀ 4 | 29<br>15 ਹਾੜ<br>ਹਾੜ ਸੁਦੀ 11 |
| ਸ਼ੁੱਕਰ FRIDAY | 2<br>19 ਜੇਠ<br>ਜੇਠ ਸੁਦੀ 13 | 9<br>26 ਜੇਠ<br>ਹਾੜ ਵਦੀ 6 | 16<br>2 ਹਾੜ<br>ਹਾੜ ਵਦੀ 13 | 23<br>9 ਹਾੜ<br>ਹਾੜ ਸੁਦੀ 5 | 30<br>16 ਹਾੜ<br>ਹਾੜ ਸੁਦੀ 12 |
| ਸ਼ਨੀ SATURDAY | 3<br>20 ਜੇਠ<br>ਜੇਠ ਸੁਦੀ 14 | 10<br>27 ਜੇਠ<br>ਹਾੜ ਵਦੀ 7 | 17<br>3 ਹਾੜ<br>ਹਾੜ ਵਦੀ 14 | 24<br>10 ਹਾੜ<br>ਹਾੜ ਸੁਦੀ 6 | |

## ਗੁਰਪੁਰਬ

| | |
|---|---|
| ਅਵਤਾਰ ਪੁਰਬ ਛੇਵੀਂ ਪਾਤਿਸ਼ਾਹੀ | 5 |
| ਮੀਰੀ ਪੀਰੀ ਦਿਵਸ | 28 |

## ਛੁੱਟੀਆਂ, ਮੇਲੇ ਤੇ ਦਿਨ-ਤਿਉਹਾਰ

| | |
|---|---|
| ਸਾਕਾ ਨੀਲਾ ਤਾਰਾ ਸ੍ਰੀ ਅੰਮ੍ਰਿਤਸਰ | 4 |
| ਜਨਮ ਦਿਵਸ ਭਗਤ ਪੂਰਨ ਸਿੰਘ ਜੀ ਮਾਨੀ ਪਿੰਗਲਵਾੜਾ (ਅੰਮ੍ਰਿਤਸਰ) | 4 |
| ਭਗਤ ਕਬੀਰ ਜਿਯੰਤੀ | 4 |
| ਸ਼ਹੀਦੀ ਦਿਵਸ ਬਾਬਾ ਬੰਦਾ ਸਿੰਘ ਬਹਾਦਰ | 25 |
| ਮੀਰੀ ਪੀਰੀ ਦਿਵਸ | 28 |
| ਬਰਸੀ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ | 29 |
| ਈਦੁਲ ਜੁਹਾ (ਬਕਰੀਦ) | 29 |

-"ਜਦੋਂ ਪਿਆਰਾ ਬਹੁਤ ਛੋਟਾ ਹੁੰਦਾ ਹੁੰਦਾ ਸੀ ਤਾਂ ਮੇਰੇ ਅੰਦਰ ਦੀ ਮਮਤਾ ਉਸਦੇ ਦਰਦ ਅਤੇ ਲੋੜ ਨੂੰ ਝੱਟ ਸਮਝ ਜਾਂਦੀ ਸੀ।"

-"ਮੇਰੇ ਕੋਲ ਪੈਸਾ ਨਾ ਹੋਣ ਕਾਰਨ ਮੈਨੂੰ ਤੁਰਨਾ ਪੈਂਦਾ ਸੀ, ਪਰ ਤੁਰਦਿਆਂ ਹੋਇਆਂ ਮੈਂ ਆਪਣੇ ਆਪ ਨੂੰ ਇਹ ਯਕੀਨ ਦਿਵਾਉਂਦਾ ਸਾਂ ਕਿ ਕਿਤੇ ਜਾਣੇ-ਅਣਜਾਣੇ ਮੇਰਾ ਪੈਰ ਕਿਸੇ ਕੀੜੀ ਜਾਂ ਹੋਰ ਸੂਖਮ ਜੀਵ ਉੱਪਰ ਨਾ ਆ ਜਾਵੇ।"

-ਭਗਤ ਪੂਰਨ ਸਿੰਘ

'ਪੂਤਾ ਮਾਤਾ ਕੀ ਆਸੀਸ ॥ ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥'

ਗੁਰੂ ਗ੍ਰੰਥ ਸਾਹਿਬ (ਅੰਗ ੪੯੬)

ਸਤਿਨਾਮੁ ॥ ਵਾਹਿਗੁਰੂ ॥

ਪੰਨਾ 10 ਦੀ ਬਾਕੀ

(ਚ) ਭਗਤ ਪੂਰਨ ਸਿੰਘ ਬਹਿਰੇ ਬੱਚਿਆਂ ਦਾ ਸਕੂਲ ਪਿੰਡ ਧੱਕੋਂ ਧੁਬਿਆਲਪੁਰ:- ਇਸ ਵਿੱਚ 22 ਬੱਚੇ ਸਿੱਖਿਆ ਲੈ ਰਹੇ ਹਨ।

(ਛ) ਭਗਤ ਪੂਰਨ ਸਿੰਘ ਗੁਰਮਤਿ ਕਾਲਜ ਦੀ ਸਥਾਪਨਾ 18 ਨਵੰਬਰ 2022 ਨੂੰ ਕੀਤੀ ਗਈ ਹੈ। ਜਿੱਥੇ ਗੁਰਮਤਿ ਪ੍ਰਚਾਰ, ਗੁਰਮਤਿ ਸੰਗੀਤ ਤੇ ਕਿੱਤਾ ਮੁਖੀ ਕੋਰਸਾਂ ਦੀ ਨਿਸ਼ਕਾਮ ਸਿਖਲਾਈ ਦੇਣ ਦਾ ਉਪਰਾਲਾ ਕੀਤਾ ਗਿਆ ਹੈ।

(ਜ) ਕੰਪਿਊਟਰ ਸਿੱਖਿਆ : ਸੂਚਨਾ ਅਤੇ ਤਕਨਾਲੋਜੀ ਦੇ ਵਿਸਥਾਰ ਨੂੰ ਦੇਖਦੇ ਹੋਏ ਅਤੇ ਆਧੁਨਿਕ ਭਾਰਤ ਦੀ ਲੋੜ ਅਨੁਸਾਰ ਪਿੰਗਲਵਾੜੇ ਦੇ ਸਮੂਹ ਸਕੂਲਾਂ ਵਿੱਚ ਕੰਪਿਊਟਰ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।

(ਝ) ਹੋਸਟਲ ਦਾ ਪ੍ਰਬੰਧ :- ਪਿੰਗਲਵਾੜਾ ਮਾਨਾਂਵਾਲਾ ਸ਼ਾਖਾ, ਅੰਮ੍ਰਿਤਸਰ ਵਿਖੇ ਪੜ੍ਹਨ ਵਾਲੇ ਲਗਭਗ 200 ਲੜਕੇ ਲੜਕੀਆਂ ਲਈ ਵੱਖਰੇ-ਵੱਖਰੇ ਹੋਸਟਲਾਂ ਦਾ ਪ੍ਰਬੰਧ ਕੀਤਾ ਗਿਆ ਹੈ।

ਭਗਤ ਪੂਰਨ ਸਿੰਘ ਲਾਇਬ੍ਰੇਰੀ (ਕਿਤਾਬ-ਘਰ) : ਮਾਨਾਂਵਾਲਾ ਸ਼ਾਖਾ ਵਿੱਚ ਇੱਕ ਲਾਇਬ੍ਰੇਰੀ ਸਥਾਪਿਤ ਕੀਤੀ ਗਈ ਹੈ। ਇਸ ਵਿੱਚ ਬਹੁਤ ਸਾਰੇ ਵਿਸ਼ਿਆਂ ਉੱਪਰ ਹਿੰਦੀ, ਅੰਗਰੇਜ਼ੀ ਅਤੇ ਪੰਜਾਬੀ ਵਿੱਚ ਲਿਖੀਆਂ ਕਿਤਾਬਾਂ ਉਪਲਬਧ ਹਨ। ਬਹੁਤ ਸਾਰੀਆਂ ਕਿਤਾਬਾਂ ਭਗਤ ਪੂਰਨ ਸਿੰਘ ਜੀ ਵੱਲੋਂ ਨੈਸ਼ਨਲ ਕਿਤਾਬ ਮੇਲੇ ਦਿੱਲੀ ਤੋਂ ਖਰੀਦੀਆਂ ਹੋਈਆਂ ਹਨ।

ਵਾਤਾਵਰਨ ਜਾਗਰੂਕਤਾ :-ਭਗਤ ਪੂਰਨ ਸਿੰਘ ਜੀ ਵਾਤਾਵਰਨ ਦੀ ਸੰਭਾਲ ਲਈ ਬਹੁਤ ਚਿੰਤਤ ਰਹਿੰਦੇ ਸਨ। ਇਸ ਲਈ, ਧਰਤੀ ਨੂੰ ਮਾਰੂਥਲ ਬਣਨ ਤੋਂ ਰੋਕਣ ਲਈ ਅਤੇ ਮਿੱਟੀ ਖੁਰਨ (Soil Erosion) ਤੋਂ ਬਚਾਉਣ ਲਈ ਪਿੰਗਲਵਾੜਾ ਵੱਲੋਂ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ।

(ੳ) ਨਰਸਰੀ :- ਪਿੰਗਲਵਾੜੇ ਵੱਲੋਂ ਇਕ ਨਰਸਰੀ ਤਿਆਰ ਕੀਤੀ ਗਈ ਹੈ, ਜਿਸ ਵਿੱਚ ਹਰ ਸਾਲ ਲਗਪਗ 50,000 ਪੌਦੇ ਤਿਆਰ ਕੀਤੇ ਜਾਂਦੇ ਹਨ ਅਤੇ ਵੱਖ-ਵੱਖ ਸੰਸਥਾਵਾਂ ਨੂੰ ਮੁਫ਼ਤ ਵੰਡੇ ਜਾਂਦੇ ਹਨ।

(ਅ) ਕੁਦਰਤੀ ਖੇਤੀ :- ਜ਼ਹਿਰ ਮੁਕਤ ਫ਼ਸਲਾਂ ਤੇ ਸਬਜ਼ੀਆਂ ਪੈਦਾ ਕਰਨ ਲਈ ਪਿੰਗਲਵਾੜਾ ਸੰਸਥਾ ਵੱਲੋਂ ਕੁਦਰਤੀ ਖੇਤੀ ਦਾ ਫਾਰਮ ਤਿਆਰ ਕੀਤਾ ਗਿਆ ਹੈ। ਇੱਥੇ ਕਣਕ, ਛੋਲੇ, ਗੰਨੇ ਤੋਂ ਇਲਾਵਾ ਹਰ ਪ੍ਰਕਾਰ ਦੀਆਂ ਮੌਸਮੀ ਸਬਜ਼ੀਆਂ ਬੀਜੀਆਂ ਜਾਂਦੀਆਂ ਹਨ ਜੋ ਕਿ ਪਿੰਗਲਵਾੜੇ ਦੇ ਨਿਵਾਸੀਆਂ ਲਈ ਵਰਤੀਆਂ ਜਾਂਦੀਆਂ ਹਨ।

(ੲ) ਭਗਤ ਪੂਰਨ ਸਿੰਘ ਜੀ ਦੀ 30ਵੀਂ ਬਰਸੀ ਮੌਕੇ ਜੰਗਲ ਲਗਾਉਣ ਦੀ ਮੁਹਿੰਮ ਸ਼ੁਰੂ ਕੀਤੀ ਗਈ।

(ਸ) ਜਾਗਰੂਕਤਾ ਮੁਹਿੰਮ :- ਇਸ ਮੁਹਿੰਮ ਅਧੀਨ ਵਾਤਾਵਰਣ ਜਾਗਰੂਕਤਾ ਲਈ ਸੈਮੀਨਾਰਾਂ ਤੇ ਵਰਕਸ਼ਾਪਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ।

(ਹ) ਪਾਣੀ ਸ਼ੁੱਧੀਕਰਣ ਪਲਾਂਟ:- ਇਸ ਉਪਕਰਣ ਰਾਹੀਂ ਪਾਣੀ ਸਾਫ਼ ਕਰਕੇ ਪੀਣ ਦਾ ਤੇ ਰਸੋਈ ਵਿੱਚ ਵਰਤੇ ਜਾਣ ਵਾਲੇ ਪਾਣੀ ਦੀ ਸੁਵਿਧਾ ਪੈਦਾ ਕੀਤੀ ਗਈ ਹੈ। ਇਹ ਪਲਾਂਟ ਮਾਨਾਂਵਾਲਾ ਕੰਪਲੈਕਸ ਵਿੱਚ ਹੈ।

(ਕ) ਮੀਂਹ ਦੇ ਪਾਣੀ ਨੂੰ ਧਰਤੀ ਵਿੱਚ ਭੇਜਣਾ (**Water Harvesting**)

(ਖ) ਸੋਲਰ ਪਾਵਰ ਊਰਜਾ :- ਮਾਨਾਂਵਾਲਾ ਸ਼ਾਖਾ ਅਤੇ ਗੋਇੰਦਵਾਲ ਸ਼ਾਖਾ ਵਿੱਚ ਸੋਲਰ ਊਰਜਾ ਰਾਹੀਂ ਬਿਜਲੀ ਪ੍ਰਾਪਤ ਕੀਤੀ ਜਾਣ ਦਾ ਉਪਰਾਲਾ ਕੀਤਾ ਗਿਆ ਹੈ।

(ਗ) ਬਾਇਓ ਮੈਡੀਕਲ ਰਹਿੰਦ-ਖੂੰਹਦ ਪਲਾਂਟ :- ਪਿੰਗਲਵਾੜਾ ਮਾਨਾਂਵਾਲਾ ਸ਼ਾਖਾ ਵਿਖੇ ਇਕ ਇੰਸੀਨਰੇਟਰ ਪਲਾਂਟ (ਬਾਇਓ ਮੈਡੀਕਲ ਰਹਿੰਦ-ਖੂੰਹਦ ਸਾੜਨ ਵਾਲਾ ਪਲਾਂਟ) ਲਗਾਇਆ ਗਿਆ ਹੈ। ਇਸ ਇੰਸੀਨਰੇਟਰ ਦੇ ਮੁੱਖ ਕੰਮ ਮੈਡੀਕਲ ਰਹਿੰਦ-ਖੂੰਹਦ ਨੂੰ ਮਸ਼ੀਨ ਵਿੱਚ ਪਾ ਕੇ ਸਾੜਨਾ ਅਤੇ ਇਸ ਨਾਲ ਪੈਦਾ ਹੋਏ ਧੂੰਏਂ ਦਾ ਉਚਿਤ ਨਿਪਟਾਰਾ ਕਰਨਾ ਹੈ।

(ਘ) ਗੋਬਰ ਗੈਸ ਪਲਾਂਟ :- ਉਸਾਰੀ ਅਧੀਨ ਹੈ।

**ਪੂਰਨ ਪ੍ਰਿੰਟਿੰਗ ਪ੍ਰੈਸ** :- ਇਹ ਛਾਪਾਖਾਨਾ ਮਾਨਾਂਵਾਲਾ ਸ਼ਾਖ ਵਿਖੇ ਸਥਿਤ ਹੈ, ਜਿਸ ਵਿੱਚ ਸਮਾਜਿਕ ਬੁਰਾਈਆਂ ਬਾਰੇ ਲੋਕਾਂ ਵਿੱਚ ਜਾਗਰੂਕਤਾ ਪੈਦਾ ਕਰਨ ਲਈ ਸਾਹਿਤ ਛਾਪਿਆ ਜਾਂਦਾ ਹੈ। ਇੱਥੋਂ ਹਰ ਪ੍ਰਕਾਰ ਦਾ ਧਾਰਮਿਕ, ਸਮਾਜਿਕ, ਆਰਥਿਕ, ਸਦਾਚਾਰਕ ਅਤੇ ਸਿਹਤ ਸੰਬੰਧੀ ਸਾਹਿਤ ਛਾਪ ਕੇ ਜਨਸਾਧਾਰਣ ਵਿੱਚ ਭਗਤ ਜੀ ਦੇ ਵੇਲੇ ਤੋਂ ਵੰਡਿਆ ਜਾ ਰਿਹਾ ਹੈ। ਹਰ ਤਰ੍ਹਾਂ ਦੀ ਸਮਾਜਿਕ ਚੇਤਨਾ ਪੈਦਾ ਕਰਨ ਵਾਲੇ ਕਿਤਾਬਚੇ, ਕਿਤਾਬਾਂ, ਜੀਵਨੀਆਂ ਅਤੇ ਇਸ਼ਤਿਹਾਰ ਇਸ ਪ੍ਰੈਸ ਰਾਹੀਂ ਲਗਾਤਾਰ ਛਾਪੇ ਜਾਂਦੇ ਹਨ। ਪਿੰਗਲਵਾੜੇ ਦੀ ਪੂਰਨ ਪ੍ਰਿੰਟਿੰਗ ਪ੍ਰੈਸ ਦਾ ਜੋ ਪਬਲੀਸਿਟੀ ਦਾ ਸਾਲਾਨਾ ਖਰਚਾ ਲਗਪਗ 2 ਕਰੋੜ 50 ਲੱਖ ਰੁਪਏ ਹੈ।

## ਹੋਰ ਸਮਾਜ ਕਲਿਆਣ ਸੰਬੰਧੀ ਕਾਰਜ:-

(ੳ) ਕੁਦਰਤੀ ਆਫ਼ਤਾਂ ਤੋਂ ਪੀੜਤ ਲੋਕਾਂ ਦੀ ਸਹਾਇਤਾ :- ਕੁਦਰਤੀ ਆਫ਼ਤਾਂ ਜਿਵੇਂ ਹੜ੍ਹ, ਭੂਚਾਲ, ਜਵਾਰ ਭਾਟਾ, ਸੁਨਾਮੀ ਲਹਿਰਾਂ ਤੋਂ ਪ੍ਰਭਾਵਿਤ ਲੋਕਾਂ ਦੀ ਪਿੰਗਲਵਾੜਾ ਸੰਸਥਾ ਵੱਲੋਂ ਸਮੇਂ-ਸਮੇਂ 'ਤੇ ਹਰ ਸੰਭਵ ਸਹਾਇਤਾ ਕੀਤੀ ਜਾਂਦੀ ਹੈ।

(ਅ) ਲਾਵਾਰਸ ਲਾਸ਼ਾਂ ਦਾ ਸਸਕਾਰ:- ਪਿੰਗਲਵਾੜਾ ਵੱਲੋਂ ਲਾਵਾਰਸ ਲਾਸ਼ਾਂ ਦਾ ਅੰਤਮ ਸਸਕਾਰ ਪੂਰੇ ਸਤਿਕਾਰ ਸਹਿਤ ਕੀਤਾ ਜਾਂਦਾ ਹੈ।

(ੲ) ਬਿਰਧਾਂ ਦੀ ਦੇਖਭਾਲ:- ਪਿੰਗਲਵਾੜਾ ਦੀ ਸੰਗਰੂਰ ਸ਼ਾਖਾ ਵਿੱਚ ਇਕ ਬਿਰਧ ਘਰ 2002 ਤੋਂ ਚਲ ਰਿਹਾ ਹੈ ਤੇ ਇਕ ਬਿਰਧ ਘਰ ਮਾਨਾਂਵਾਲਾ ਸ਼ਾਖਾ ਅੰਮ੍ਰਿਤਸਰ ਵਿਖੇ ਬਣਾਇਆ ਗਿਆ ਹੈ, ਜਿਸ ਵਿੱਚ 92 ਬਿਰਧ ਰੱਖਣ ਦਾ ਤੇ ਸੇਵਾ-ਸੰਭਾਲ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।

(ਸ) ਅਜਾਇਬ ਘਰ ਅਤੇ ਦਸਤਾਵੇਜ਼ੀ ਫ਼ਿਲਮਾਂ:-ਕਰਨ ਮਾਰਗ ਦੇ ਪਾਂਧੀ ਭਗਤ ਪੂਰਨ ਸਿੰਘ ਜੀ ਦੀ ਜੀਵਨੀ 'ਤੇ ਅਧਾਰਤ ਤਸਵੀਰਾਂ ਦਾ ਇਕ ਸੰਗ੍ਰਹਿ ਅਜਾਇਬ ਘਰ ਦੇ ਰੂਪ ਵਿੱਚ ਪਿੰਗਲਵਾੜਾ ਸੰਸਥਾ ਦੀ ਮੁੱਖ-ਸ਼ਾਖਾ ਅੰਮ੍ਰਿਤਸਰ ਵਿਖੇ ਸਥਾਪਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਭਗਤ ਜੀ ਦੇ ਜੀਵਨ ਸੰਬੰਧੀ ਵੱਖ-ਵੱਖ ਬੁੱਧੀਜੀਵੀਆਂ ਦੁਆਰਾ ਦਸਤਾਵੇਜ਼ੀ ਫ਼ਿਲਮਾਂ ਤਿਆਰ ਕਰਵਾਈਆਂ ਗਈਆਂ ਹਨ; ਜਿਵੇਂ:

(i) ਇਕ ਮਿਸਾਲ (Pingalwara Presentation)
(ii) Pingalwara-Home for Homeless
(iii) Pingalwara-A selfless Home (Documentry by Gurmeet Sodhi a famous American Media personality)
(iv) ਪਿੰਗਲਵਾੜਾ ਦਸਤਾਵੇਜ਼ੀ ਫ਼ਿਲਮ ਸ਼ੁੱਭ ਕਰਮਨ।
(v) Pingalwara Educational Endeavours
(vi) ਕਿਰਤ ਅਤੇ ਸਦਾਚਾਰਕ ਮੇਲਾ ਫ਼ਿਲਮ।
(vii) ਕੁਦਰਤੀ ਖੇਤੀ (Natural Farming)
(viii) ਪਾਣੀ ਦੀ ਸਮੱਸਿਆ
(ix) ਦਰਖਤ
(x) ਏਹੁ ਜਨਮੁ ਤੁਮ੍ਹਾਰੇ ਲੇਖੇ (ਫ਼ਿਲਮ): ਭਗਤ ਪੂਰਨ ਸਿੰਘ ਜੀ ਦੇ ਸੰਘਰਸ਼ਮਈ ਜੀਵਨ 'ਤੇ ਅਧਾਰਤ ਇਕ ਪੰਜਾਬੀ ਫ਼ੀਚਰ ਫ਼ਿਲਮ "ਏਹੁ ਜਨਮੁ ਤੁਮ੍ਹਾਰੇ ਲੇਖੇ" ਪਿੰਗਲਵਾੜਾ ਸੰਸਥਾ ਦੁਆਰਾ ਬਣਾਈ ਗਈ ਹੈ, ਜੋ 30 ਜਨਵਰੀ 2015 ਨੂੰ ਦੇਸ਼-ਵਿਦੇਸ਼ ਵਿੱਚ ਪ੍ਰਦਰਸ਼ਿਤ ਹੋਈ। ਇਸ ਫ਼ਿਲਮ ਦੇ ਨਿਰਮਾਣ ਦਾ ਉਦੇਸ਼ ਭਗਤ ਜੀ ਦੁਆਰਾ ਦੁਖੀ ਤੇ ਬੇਸਹਾਰਾ ਮਾਨਵਤਾ ਲਈ ਕੀਤੇ ਗਏ ਕੰਮਾਂ ਤੋਂ ਜਾਣੂ ਕਰਵਾਉਣਾ ਸੀ, ਤਾਂ ਕਿ ਭਗਤ ਜੀ ਦਾ ਜੀਵਨ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਨਾ-ਸਰੋਤ ਬਣ ਸਕੇ।

ਬਾਕੀ ਪੰਨਾ 13 'ਤੇ ਵੇਖੋ ਜੀ

